ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਜੁਲਾਈ-ਅਗਸਤ 2010

15/-

**ਅੰਤਰ ਝਾਤ :**






**ਮਹਾਨ ਕਦਰਾਂ ਕੀਮਤਾਂ ਧਰਮ ਨਿਰਪੇਖਤਾ 'ਚੋਂ ਨਿਕਲਦੀਆਂ ਹਨ।**

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......ਹੇਮ ਰਾਜ ਸਟੈਨੋ......

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ... ਪੁੱਤ ਕਦੋਂ ਆਵੇਂਗਾ?

ਡਾ. ਗੁਰਬਖ਼ਸ਼ ਭੰਡਾਲ

ਕਦੇ ਕਦੇ ਪਿੰਡ ਫੋਨ ਕਰਦਾ ਹਾਂ
ਭਰਾ ਫੋਨ ਚੁੱਕਦਾ
ਉਸਦੀ ਅਵਾਜ਼ ਡਰਦੀ
ਮਤਾਂ ਭਰਾ ਜ਼ਮੀਨ ਦੇ ਹਿੱਸੇ
ਜਾਂ ਘਰ ਦੀ ਵੰਡ ਦਾ ਜਿਕਰ ਨਾ ਛੇੜੇ
ਤੇ ਰਾਜੀ ਖੁਸ਼ੀਂ ਤੋਂ ਬਾਅਦ ਗੱਲਾਂ ਮੁੱਕ ਜਾਂਦੀਆਂ
ਕਦੇ ਭਰਜਾਈ ਫੋਨ ਚੁੱਕ ਲਵੇ
ਤਾਂ ਉਸਦੇ ਲਹਿਜੇ 'ਚ ਸ਼ਰੀਕ ਉੱਗ ਪੈਂਦੇ ਨੇ
ਤੇ ਬੋਲਾਂ ਨੂੰ ਨਜ਼ਰ ਲੱਗ ਜਾਂਦੀ
ਜੇ ਕਦੇ ਭਤੀਜਾ ਫੋਨ ਚੁੱਕ ਲਵੇ
ਤਾਂ ਉਸਦੇ ਮਸਤਕ ਵਿੱਚ ਤਿੜਕਿਆ
ਬਾਹਰ ਜਾਣ ਦਾ ਸੁਪਨਾ
ਤਾਏ ਦੀ ਅਪਣਤ ਵਿੱਚ ਨਫ਼ਰਤ ਘੋਲ ਦਿੰਦਾ
ਕਦੇ ਬਾਪੂ ਦਾ ਕੰਬਦਾ ਹੱਥ ਫੋਨ 'ਤੇ ਪਹੁੰਚ ਜਾਵੇ
ਤਾਂ ਉਹ ਪੋਤੇ-ਪੋਤੀ ਦਾ ਹਾਲ-ਚਾਲ ਪੁਛਦਿਆਂ ਪੁਛਦਿਆਂ
ਰਸੀਵਰ ਵਿੱਚ ਹਉਕਾ ਧਰ ਜਾਂਦਾ
ਕਦੇ ਕਦੇ ਜੋ ਘਰ ਦੇ ਸਾਰੇ ਜੀਅ
ਕੰਮਾਂ ਕਾਰਾਂ ਵਿੱਚ ਰੁੱਝੇ ਹੋਣ
ਤਾਂ ਫੋਨ ਮੰਜੇ ਨਾਲ ਮੰਜਾ ਹੋਈ ਮਾਂ ਕੋਲ ਹੁੰਦਾ
ਮਾਂ ਕੰਬਦੇ ਹੱਥਾਂ ਨਾਲ ਫੋਨ ਚੁੱਕੀ
ਤੇ ਆਵਾਜ਼ ਪਛਾਣ ਕੇ ਪੁੱਛਦੀ
ਵੇ ਪੁੱਤ ਕਦੋਂ ਆਵੇਂਗਾ?
.........................
.........................
ਮੇਰੇ ਹੱਥੋਂ ਫੋਨ ਡਿੱਗ ਪੈਂਦਾ।

ਮੈਗਜੀਨ ਵਿੱਚ ਛਪਣ ਵਾਲੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਭੇਜੀ ਜਾਵੇ-
gondarasa@yahoo.com, ramswarn@gmail.com

## ਤਤਕਰਾ



### ਵਿਗਿਆਨ

ਕੁਦਰਤੀ ਚੀਜ਼ਾਂ, ਘਟਨਾਵਾਂ ਨੂੰ ਨੀਝ ਨਾਲ ਵੇਖਣਾ, ਨਿਸਚਤ ਹਾਲਤਾਂ 'ਚ ਪ੍ਰਯੋਗ ਕਰਨੇ, ਵਰਗੀਕਰਨ, ਪੁਸ਼ਟੀਕਰਨ, ਸਿੱਟੇ, ਅਨੁਮਾਨ, ਨਿਯਮ ਤੇ ਧਾਰਨਾਵਾਂ, ਖੋਜ, ਗਿਆਨ ਨੂੰ ਜੀਵਨ ਦੇ ਮੰਤਵਾਂ ਲਈ ਵਰਤੋਂ 'ਚ ਲਿਆਉਣਾ ਹੈ।

**ਮੁੱਖ ਪੰਨੇ ਦਾ ਚਿੱਤਰ :**
ਹੁਣ ਪਾਣੀ ਨੀਵਾਣ ਵੱਲ ਨਹੀਂ ਪੈਸੇ ਵੱਲ ਵਹਿੰਦਾ ਹੈ।

*ਪਿਆਰ ਕਰਨਾ ਤੇ ਜੀਣਾ ਉਨ੍ਹਾਂ ਨੂੰ ਕਦੇ ਨਹੀਂ ਆਉਣਾ,*
*ਜਿਨ੍ਹਾਂ ਨੇ ਜ਼ਿੰਦਗੀ ਨੂੰ ਬਾਣੀਏ ਬਣਾ ਦਿੱਤਾ ਹੈ।*
*...ਪਾਸ਼*


*ਸੰਪਾਦਕੀ ਕਾਮੇ :*
ਰਾਮ ਸਵਰਨ ਲੱਖੇਵਾਲੀ (94173 62085)
ramswarn@gmail.com
ਜਸਵੰਤ ਮੁਹਾਲੀ (98555 30721)
jaswant_mohali@rediffmail.com
ਸੁਖਵੀਰ ਜੋਗਾ (98150 13046)
sukhvirjoga@hotmail.com
ਵਿਜੈ ਬੰਬੇਲੀ (94634 39075)
vijaybombeli@yahoo.com
ਸੁਮੀਤ ਸਿੰਘ (97792 30173)
ਜਸਵੀਰ ਮੋਰੋਂ (94172 62838)

*ਮੁੱਖ ਪ੍ਰਬੰਧਕ :*
ਸੁਖਵਿੰਦਰ ਬਾਗਪੁਰ
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ ਦੀਪਕ ਸੋਨੀ

**ਚੰਦੇ :**

| | |
|---|---|
| ਸਲਾਨਾ | 80 ਰੁਪਏ |
| ਵਿਦੇਸ਼ | 1000 ਰੁਪਏ |

· ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :
ਮੁੱਖ ਦਫ਼ਤਰ,
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) -148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


## ਸੰਪਾਦਕੀ 

### ਨੈੱਟਵਰਕਿੰਗ

ਕਿਸੇ ਵੀ ਪੜ੍ਹੇ ਲਿਖੇ ਵਿਅਕਤੀ ਦਾ ਨੈੱਟਵਰਕਿੰਗ ਸੇਲ ਨਾਲ ਵਾਹ ਨਾ ਪਿਆ ਹੋਵੇ, ਇਸ ਦੀ ਬਹੁਤ ਘੱਟ ਸੰਭਾਵਨਾ ਹੈ। ਨੈੱਟਵਰਕ ਦਾ ਭਾਵ ਹੈ ਜਾਲ ਬੁਣਨਾ। ਵਪਾਰਕ ਪ੍ਰਸੰਗ 'ਚ ਨੈੱਟਵਰਕਿੰਗ ਸੇਲ ਇੱਕ ਅਜਿਹਾ ਜਾਲ ਹੈ ਜਿਸ 'ਚ ਉਪ-ਸ਼ਿਕਾਰੀ ਅਤੇ ਸ਼ਿਕਾਰ ਦੋਨੋਂ ਹੀ ਫਸਦੇ ਹਨ। ਸਕੂਟਰ ਤੋਂ ਕਾਰ ਅਤੇ ਕਾਰ ਤੋਂ ਹੈਲੀਕਾਪਟਰ ਦੇ ਮਾਲਕ ਬਣਨ ਦੀ ਝਾਕ ਨੈੱਟਵਰਕਰ ਨੂੰ ਪੱਬਾਂ ਭਾਰ ਕਰੀ ਰੱਖਦੀ ਹੈ। ਨੈੱਟਵਰਕਿੰਗ ਸੇਲ ਰਾਹੀਂ ਰੀਟੇਲਰ ਦੇ ਕਮਿਸ਼ਨ ਅਤੇ ਇਸ਼ਤਿਹਾਰਬਾਜੀ ਦੇ ਖਰਚੇ ਆਦਿ ਬਚਾ ਕੇ, ਕੰਪਨੀਆਂ ਦੇ ਮੁਨਾਫ਼ੇ 'ਚ ਹੋਏ ਅਥਾਹ ਵਾਧੇ ਬਾਰੇ ਤਾਂ ਸੁਣਨ ਨੂੰ ਮਿਲਦਾ ਹੈ, ਪਰ ਨੈੱਟਵਰਕਰਾਂ 'ਚੋਂ ਕਿੰਨੇ ਕੁ ਕਾਰਾਂ ਅਤੇ ਜਹਾਜ਼ਾਂ ਦੇ ਮਾਲਕ ਬਣੇ ਹਨ, ਇਹ ਇੱਕ ਸ਼ੋਧ ਦਾ ਵਿਸ਼ਾ ਹੈ। ਨੈੱਟਵਰਕਿੰਗ ਸੇਲ ਅਧੀਨ ਕੰਮ ਕਰਦੇ ਮਰਦਾ ਔਰਤਾਂ ਦਾ ਉਤਸ਼ਾਹ ਅਤੇ ਧੁੱਸ ਦੇਖਣ ਵਾਲੀ ਹੁੰਦੀ ਹੈ। ਉਹ ਆਪਣੀ ਪ੍ਰੋਡਕਟ ਅਤੇ ਖਪਤਕਾਰ ਦੇ ਹਿਤ ਨੂੰ ਇੱਕ ਦੂਜੇ ਨਾਲ ਪੂਰਕ ਬਣਾਉਣ 'ਚ ਮਾਹਰ ਹੁੰਦੇ ਹਨ ਅਤੇ ਇਨਟੈਂਸਿਵ$_1$ ਤੇ ਐਕਸਟੈਂਸਿਵ$_2$ ਦੋਨੋਂ ਪੱਧਰ 'ਤੇ ਫੋਕਸ ਕਰਦੇ ਹਨ। ਸੁਸਾਇਟੀ ਮੈਂਬਰਾਂ ਅਤੇ ਹਮਦਰਦਾਂ ਦਾ ਵੀ ਅਜਿਹੇ ਨੈੱਟਵਰਕਰਾਂ ਨਾਲ ਵਾਹ ਪਿਆ ਹੋਵੇਗਾ। ਇਹਨਾਂ ਦੇ ਕੰਮ, ਨਿਸ਼ਾਨਿਆਂ ਦੀ ਸਾਰਥਕਤਾ ਇੱਕ ਵੱਖਰੇ ਵਿਸ਼ਲੇਸ਼ਣ ਦਾ ਵਿਸ਼ਾ ਹੈ ਪਰ ਨੈੱਟਵਰਕਰਾਂ ਦੇ ਆਪਣੇ ਕੰਮ ਪ੍ਰਤੀ ਸਮਰਪਣ ਅਤੇ ਲਗਾਤਾਰਤਾ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ। ਉਹ ਕਿਸੇ ਵੀ ਬੈਠਕ, ਮੌਕੇ ਅਤੇ ਮੁਲਾਕਾਤ ਨੂੰ ਅਜਾਈਂ ਨਹੀਂ ਜਾਣ ਦਿੰਦੇ। ਉਹ ਆਪਣਾ ਜਾਲ ਬਾਰਬਾਰ ਸੁੱਟਦੇ ਹਨ। ਧਨ ਇਕੱਠਾ ਕਰਨ ਲਈ, ਜੇ ਨੈੱਟਵਰਕਿੰਗ ਵਿਧੀ ਅਪਣਾਈ ਜਾ ਸਕਦੀ ਹੈ ਤਾਂ ਵਿਗਿਆਨਕ ਸੋਚ ਦੇ ਬੀਜ ਖਿਲਾਰਨ ਲਈ, ਇਸੇ ਵਿਧੀ ਦੇ ਗੁਰ ਵਰਤਣ 'ਚ ਕੀ ਹਰਜ਼ ਹੈ ? ਸੁਆਲ ਪੈਦਾ ਹੁੰਦਾ ਹੈ, ਕੀ ਸਾਡੇ 'ਚ ਇਹੀ ਸਮਰਪਣ ਅਤੇ ਧੁੱਸ ਹੈ ? ਇੱਕ ਵਰਕਰ ਵਜੋਂ ਇਹ ਸੁਆਲ ਸਾਨੂੰ ਆਪਣੇ ਆਪ ਨੂੰ ਕਰਨਾ ਚਾਹੀਦਾ ਹੈ। ਇਹ ਠੀਕ ਹੈ ਕਿ ਤਰਕਸ਼ੀਲ ਸੁਸਾਇਟੀ ਵਰਗੀਆਂ ਲੋਕ ਪੱਖੀ ਜੱਥੇਬੰਦੀਆਂ 'ਚ ਕੰਮ ਕਰਦਿਆਂ ਧਨ ਨਹੀਂ ਕਮਾਇਆ ਜਾ ਸਕਦਾ ਪਰ ਇਹ ਵੀ ਸੱਚ ਹੈ ਕਿ ਅਜਿਹੀਆਂ ਜਥੇਬੰਦੀਆਂ ਦੇ ਪ੍ਰਭਾਵ ਕਰਕੇ ਹੀ, ਧਾਰਮਿਕ ਕਰਮ ਕਾਂਡਾਂ, ਪੂਜਾ-ਪਾਠਾਂ ਅਤੇ ਸੁੱਖਾਂ ਲਾਹੁਣ ਵਰਗੇ ਕੰਮਾਂ 'ਤੇ ਹੋਣ ਵਾਲੇ ਖਰਚੇ ਤੋਂ ਬਚਾ ਹੁੰਦਾ ਹੈ। ਉਂਜ ਵੀ ਇਹ ਸਰਭ-ਸਾਂਝਾ ਮੱਤ ਹੈ ਕਿ ਲੋਕ ਪੱਖੀ ਜੱਥੇਬੰਦੀਆ ਨੂੰ, ਨਿੱਜੀ ਲਾਭ ਜਾਂ ਪੇਸ਼ਾਵਰ ਹਿੱਤਾਂ ਲਈ ਵਰਤਣਾ, ਜਥੇਬੰਦਕ ਅਨੈਤਿਕਤਾ ਹੈ, ਗਲਤ ਹੈ। ਇਸ ਬਾਰੇ ਚੌਕਸ ਰਹਿਣ ਦੀ ਲੋੜ ਹੈ ਕਿ ਕੋਈ ਵਰਕਰ, ਅਣਭੋਲ ਹੀ, ਨੈੱਟਵਰਕਿੰਗ ਸੇਲ ਦੇ ਸੰਮੋਹਨ ਅਧੀਨ, ਸੁਸਾਇਟੀ ਦੇ ਫੋਰਮ ਨੂੰ ਤਾਂ ਨਹੀਂ ਵਰਤ ਰਿਹਾ। ਜਦੋਂ ਕਿ ਇਸ ਦੇ ਉਲਟ, ਉਸ ਨੂੰ ਸੁਸਾਇਟੀ ਦੇ ਵਿਚਾਰਾਂ ਦੇ ਪ੍ਰਚਾਰ ਪ੍ਰਸਾਰ ਲਈ ਹੋਰਨਾਂ ਫੋਰਮਾਂ, ਮੌਕਿਆਂ ਅਤੇ ਮਿਲਣੀਆਂ ਨੂੰ ਉਵੇਂ ਹੀ ਵਰਤਣਾ ਚਾਹੀਦਾ ਹੈ, ਜਿਵੇਂ ਨੈੱਟਵਰਕਰ ਆਪਣੇ ਪ੍ਰੋਡਕਟ ਦੀ ਪ੍ਰੋਮੋਸ਼ਨ ਲਈ ਵਰਤਦੇ ਹਨ। ਮਿੱਥੇ ਟੀਚਿਆਂ ਦੀ ਪ੍ਰਾਪਤੀ ਲਈ ਇਹ ਜਰੂਰੀ ਹੈ। ਇਸ ਚਰਚਾ 'ਚ ਰੌਸ਼ਨੀ 'ਚ ਸਾਰੇ ਵਰਕਰਾਂ ਤੋਂ ਇਹ ਵਧਵੀਂ ਆਸ ਨਹੀਂ ਕੀਤੀ ਜਾ ਰਹੀ ਕਿ ਉਹ ਆਪਣਾ ਤਨ, ਮਨ ਅਤੇ ਧਨ ਸੁਸਾਇਟੀ ਲਈ ਕੁਰਬਾਨ ਕਰਨ, ਪਰ ਉਹਨਾਂ ਤੋਂ ਇਹ ਮੰਗ ਕਰਨੀ ਕੁਥਾਂ ਨਹੀਂ ਕਿ ਉਹ ਨਿੱਜੀ ਲਾਭਾਂ ਅਤੇ ਧਨ ਪ੍ਰਾਪਤੀ ਲਈ ਤਰਕਸ਼ੀਲ ਸੁਸਾਇਟੀ ਜਾਂ ਅਜਿਹੀਆਂ ਜੱਥੇਬੰਦੀਆਂ ਲਈ ਰਾਖਵੇਂ ਸਮੇਂ ਅਤੇ ਫੋਰਮ ਦੀ ਬਲੀ ਨਾ ਲੈਣ। 1-ਗੰਭੀਰ, 2-ਵਿਆਪਕ

*gondarasa@yahoo.com*

# ਮਹਾਨ ਕਦਰਾਂ ਕੀਮਤਾਂ ਧਰਮ ਨਿਰਪੇਖ਼ਤਾ 'ਚੋਂ ਨਿਕਲਦੀਆਂ ਹਨ



ਪ੍ਰੋ. ਇਰਫ਼ਾਨ ਹਬੀਬ

ਇਰਫ਼ਾਨ ਹਬੀਬ (1931) ਪਦਮ ਭੂਸ਼ਨ ਨਾਲ ਸਨਮਾਨਿਆ ਮਾਰਕਸਵਾਦੀ ਇਤਿਹਾਸਕਾਰ ਹੈ। ਮੁਸਲਿਮ ਅਲੀਗੜ੍ਹ ਯੂਨੀਵਰਸਿਟੀ 'ਚ ਪ੍ਰੋਫੈਸਰ ਐਮੀਰਾਈਟਸ ਵਜੋਂ ਤੈਨਾਤ, ਪ੍ਰੋ: ਹਬੀਬ, ਇੰਡੀਅਨ ਕਾਉਂਸਲ ਆਫ਼ ਹਿਸਟੋਰੀਕਲ ਰੀਸਰਚ ਦਾ ਚੇਅਰਮੈਨ ਰਿਹਾ ਹੈ। ਸੰਸਾਰ ਪ੍ਰਸਿੱਧ ਅਨੇਕਾਂ ਖੋਜ ਪੁਸਤਕਾਂ 'ਚੋਂ The Agrariam System of Mughal India, An Atlas of Mughal Empire ਅਤੇ ਕਈ ਜਿਲਦਾਂ ਵਿੱਚ ਛਪੀ People's History of India ਜ਼ਿਕਰਯੋਗ ਹਨ। ਸੰਖੇਪ ਜਿਹੀ ਮੁਲਾਕਾਤ 'ਚ ਪ੍ਰੋ: ਹਬੀਬ ਦੀਆਂ ਕਈ ਅੰਤਰਦ੍ਰਿਸ਼ਟੀਆਂ ਦੇ ਝਲਕਾਰੇ ਮਿਲਦੇ ਹਨ। ...*ਅਦਾਰਾ*

**? ਕੀ ਤੁਸੀਂ ਕਿਸੇ ਰੱਬ ਜਾਂ ਪਰਮ ਸਤਾ 'ਚ ਯਕੀਨ ਕਰਦੇ ਹੋ।**

➢ ਨਹੀਂ। ਮੈਨੂੰ ਕਿਸੇ ਵੀ ਪਰਾਸ਼ਕਤੀ ਦੀ ਹੋਂਦ ਲਈ ਤਰਕਸੰਗਤ ਦਲੀਲ ਨਹੀਂ ਲੱਭੀ। ਮੈਂ ਮਾਰਕਸਿਸਟ ਸਾਹਿਤ ਦੇ ਪ੍ਰਭਾਵ ਹੇਠ 1940 ਵਿਆਂ 'ਚ ਵਿਦਿਆਰਥੀ ਜੀਵਨ ਵੇਲੇ ਹੀ ਇਸ ਚੇਤੰਨ ਸਿੱਟੇ 'ਤੇ ਪਹੁੰਚਿਆਂ ਸਾਂ।

**? ਦੁਨੀਆਂ 'ਚ ਬਹੁ-ਸੰਮਤੀ ਲੋਕ ਅਜਿਹੇ ਵਿਸ਼ਵਾਸ਼ਾਂ ਨਾਲ ਕਿਉਂ ਬੱਝੇ ਹੋਏ ਹਨ।**

➢ ਮੈਂ ਸਮਝਦਾ ਹਾਂ, ਇਹ ਰੁਝਾਨ ਕਈ ਮਸਲਿਆਂ ਬਾਰੇ ਵਿਅਕਤੀਗਤ ਕੋਸ਼ਿਸ਼ਾਂ ਦੇ ਤ੍ਰੁ ਜਾਣ ਦੀ ਚੇਤਨਾ 'ਚੋਂ ਪੈਦਾ ਹੁੰਦਾ ਹੈ। ਜੋ ਬਾਅਦ ਵਿੱਚ ਆਤਮਕ ਧਰਵਾਸ ਜਾਂ ਪ੍ਰਾਸ਼ਕਤੀ ਦੀ ਓਟ ਲਈ ਵਿਆਕੁਲ ਕਰਦੀ ਹੈ।

**? ਤੁਹਾਡੀ ਜਿੰਦਗੀ 'ਚ ਕਦੇ ਕੋਈ ਅਜਿਹਾ ਸਮਾਂ ਆਇਆ ਜਾਂ ਘਟਨਾ ਘਟੀ ਜਿਸ ਨਾਲ ਆਪਣੇ ਵਿਸ਼ਵਾਸ਼ਾਂ ਉੱਪਰ ਕਿੰਤੂ ਉੱਠਿਆ ਹੋਵੇ।**

➢ ਨਹੀਂ। ਅਜਿਹਾ ਕਦੇ ਨਹੀਂ ਵਾਪਰਿਆ।

**? ਦੂਜਿਆਂ ਨਾਲ ਮੇਲ ਜੋਲ ਵੇਲੇ, ਕੀ ਤੁਹਾਡਾ ਨਾਸਤਿਕ ਹੋਣਾ ਸਮੱਸਿਆ ਨਹੀਂ ਖੜ੍ਹਾ ਕਰਦਾ, ਜਿਵੇਂ ਤੁਹਾਡਾ ਪਰਿਵਾਰ ਜਾਂ ਅਕਾਦਮਿਕ ਸਹਿਕਰਮੀ।**

➢ ਮੈਂ ਇਵੇਂ ਨਹੀਂ ਸਮਝਦਾ। ਮੈਂ ਸਮਝਦਾ ਹਾਂ, ਮੈਂ ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ, ਠੇਸ ਨਾ ਪਹੁੰਚਾਣ ਲਈ ਧਿਆਨ ਰੱਖਦਾ ਹਾਂ। ਮੇਰੀ ਧਾਰਨਾ ਹੈ, ਕਿ ਉਹ ਮੇਰੀ ਗੈਰ-ਧਾਰਮਕਤਾ ਨੂੰ ਨਜ਼ਰ ਅੰਦਾਜ਼ ਕਰਦੇ ਹਨ। ਮੇਰੇ ਪਰਿਵਾਰ ਦੇ ਬਹੁਤੇ ਮੈਂਬਰ, ਨਾਸਤਿਕ ਹੋਣ ਨਾਲੋਂ, ਧਾਰਮਕ ਵਿਸ਼ਵਾਸ ਪ੍ਰਤੀ ਉਂਜ ਹੀ ਬੇਲਾਗ ਹਨ।

**? ਇੱਕ ਇਤਿਹਾਸਕਾਰ ਵਜੋਂ, ਤੁਹਾਡੇ ਦਾਰਸ਼ਨਿਕ ਵਿਸ਼ਵਾਸ਼ਾਂ (ਨਾਸਤਿਕਤਾ/ਪਦਾਰਥਵਾਦ) ਦਾ ਤੁਹਾਡੇ ਕੰਮ 'ਚ ਕੀ ਦਖਲ ਰਿਹਾ।**

➢ ਇਤਿਹਾਸ ਵਿੱਚ ਹੀ ਨਹੀਂ, ਸਗੋਂ ਸਾਰੇ ਸਮਾਜਕ ਵਿਗਿਆਨਾਂ 'ਚ, ਵਿਗਿਆਨਕ ਵਿਧੀ ਦਾ ਇਹ ਬੁਨਿਆਦੀ ਸਿਧਾਂਤ ਹੈ ਕਿ ਕਿਸੇ ਵੀ ਮਨੁੱਖ ਦਾ ਅਧਿਐਨ ਤਰਕਸੰਗਤ ਵਿਆਖਿਆਵਾਂ 'ਤੇ ਆਧਾਰਤ ਹੋਣਾ ਚਾਹੀਦਾ ਹੈ ਅਤੇ ਇਤਿਹਾਸਕਾਰ ਦੇ ਆਪਣੇ ਵਿਸ਼ਵਾਸ਼ਾਂ ਦਾ ਇੰਨ੍ਹਾਂ ਵਿੱਚ ਦਖਲ ਨਹੀਂ ਹੋਣਾ ਚਾਹੀਦਾ। ਇਤਿਹਾਸਕ ਪਦਾਰਥਵਾਦ, ਇਤਿਹਾਸਕ ਗਵਾਹੀ 'ਤੇ ਨਿਰਭਰ ਕਰਦਾ ਹੈ। ਹੋਰ ਵੀ ਕਈ ਕਿਸਮ ਦੀਆਂ ਤਰਕਸੰਗਤ ਪਹੁੰਚਾਂ ਹਨ। ਮੈਂ ਆਪਣੇ ਤੌਰ 'ਤੇ ਸਮਝਦਾ ਹਾਂ ਇਤਿਹਾਸਕ ਪਦਾਰਥਵਾਦ, ਵਿਸ਼ਲੇਸ਼ਣ ਲਈ ਇੱਕ ਲਾਭਕਾਰੀ ਚੌਖਟਾ ਮੁਹੱਈਆ ਕਰਦਾ ਹੈ।

**? ਅਜੋਕੇ ਦੌਰ ਵਿੱਚੋਂ ਮੂਲਵਾਦ ਦੀਆਂ ਕਈ ਪਰਤਾਂ ਦੇਖਣ ਨੂੰ ਮਿਲਦੀਆਂ ਹਨ। ਕੀ ਇਤਿਹਾਸਕ ਤੌਰ 'ਤੇ, ਅਜੋਕੇ ਦੌਰ ਦੀ ਮਨੁੱਖੀ ਜ਼ਿੰਦਗੀ 'ਤੇ ਧਰਮ ਦਾ ਅਸਰ ਬਹੁਤ ਜ਼ਿਆਦਾ ਹੈ। ਇਹ ਕਿਉਂ।**

➢ ਬਹੁਤ ਸਾਰੇ ਮੁਲਕਾਂ 'ਚ, ਧਾਰਮਕ ਪ੍ਰਭਾਵ ਰਸਾਤਲ ਵੱਲ ਜਾ ਰਹੇ ਹਨ। ਵੱਖਰੀ 'ਪਛਾਣ' ਦੇ ਦਾਅਵੇ ਅਤੇ ਵਿਭਿੰਨਤਾ ਨੂੰ ਨਕਾਰਨ ਦੀਆਂ ਅਜੋਕੀਆਂ ਮਨੋਤਰੰਗਾਂ ਨੇ ਧਾਰਮਿਕ ਮੂਲਵਾਦ ਨੂੰ ਉਭਾਰਨ 'ਚ ਰੋਲ ਅਦਾ ਕੀਤਾ ਹੈ। ਜਦੋਂ ਕਿ ਜਮਹੂਰੀ ਅਤੇ ਹਰਮਨਪਿਆਰੀ ਜਨਤਕ ਟਾਕਰੇ ਦੀ ਲਹਿਰ ਪਤਨ ਵੱਲ ਜਾ ਰਹੀ ਹੈ। ਧਰਮ, ਕੌਮੀ ਮੁਕਤੀ ਲਈ ਪ੍ਰੇਰਨਾ ਵਜੋਂ ਉੱਭਰਦਾ ਹੈ। ਜਿਵੇਂ, ਅਫਗਾਨਿਸਤਾਨ 'ਚ ਤਾਲਿਬਾਨ ਦੀ ਉਦਾਹਰਣ ਲਈਏ। ਧਾਰਮਿਕ ਰੰਗ ਵਾਲੀਆਂ ਟਾਕਰੇ ਦੀਆਂ ਸਿਆਸੀ ਲਹਿਰਾਂ, ਕੌਮੀ ਤੇ ਜਨਤਕ ਬੇਚੈਨੀ ਦਾ ਲਾਹਾ ਲੈਂਦੀਆਂ ਹਨ। ਜਿਵੇਂ ਲਿਬਨਾਨ 'ਚ ਹਿਜਬੁਲ੍ਹਾ ਅਤੇ ਫਲਸਤੀਨ 'ਚ ਹਮਸ। ਬੇਸ਼ੱਕ ਇਹ ਵੀ ਬਹਿਸ ਦਾ ਮੁੱਦਾ ਹੈ ਕਿ ਇੰਨ੍ਹਾਂ ਨੂੰ 'ਮੂਲਵਾਦੀ' ਗਰਦਾਨਿਆ ਜਾਵੇ ?

**? ਭਾਰਤ ਵਿੱਚ ਧਾਰਮਿਕਤਾ ਦਾ ਬੋਲਬਾਲਾ ਕਿਉਂ ਹੈ।**

➢ ਸਮੇਂ ਦੇ ਨਾਲ ਧਾਰਮਕ ਸੰਕਲਪ ਅਤੇ ਰੂਪ ਬਦਲਦੇ



ਹਨ ਜਾਂ ਤਾਂ ਧਰਮ, ਵੇਲੇ ਦੀਆਂ ਹਾਲਤਾਂ ਮੁਤਾਬਕ ਆਪਣੇ ਆਪ ਨੂੰ ਢਾਲਦਾ ਹੈ ਜਾਂ ਇਹ ਪਿਛਾਪੜ ਦਾ ਸੋਮਾ ਬਣਦਾ ਹੈ। ਭਾਰਤ ਵਿੱਚ ਇਹ ਦੋਨੋਂ ਪ੍ਰਕਿਰਿਆਵਾਂ ਚੱਲ ਰਹੀਆਂ ਹਨ। ਸੰਚਾਰ ਅਤੇ ਆਵਾਜਾਈ ਦੇ ਆਧੁਨਿਕ ਸਾਧਨਾਂ ਨੇ ਧਾਰਮਿਕ ਕਰਮਕਾਂਢ, ਸੰਮੇਲਨਾਂ ਅਤੇ ਧਾਰਮਕ ਯਾਤਰਾਵਾਂ ਦੇ ਝੱਸ ਨੂੰ ਵਧਾਇਆ ਹੈ।

**? ਇਹ ਆਮ ਕਿਹਾ ਜਾਂਦਾ ਹੈ ਕਿ ਧਰਮ ਮਨੁੱਖੀ ਹੋਂਦ ਲਈ ਇਖਲਾਕੀ ਆਧਾਰ ਮੁਹੱਈਆ ਕਰਦਾ ਹੈ ਅਤੇ ਇਸ ਬਿਨਾਂ ਇਖਲਾਕ ਅਤੇ ਸਮਾਜਕ ਪ੍ਰਬੰਧ ਢਹਿ ਢੇਰੀ ਹੋ ਜਾਣਗੇ। ਕੀ ਤੁਸੀਂ ਸਹਿਮਤ ਹੋ।**

– ਭਾਰਤ ਦੀ ਸੁਪਰੀਮ ਕੋਰਟ ਮੁਤਾਬਕ ਇਹ ਕਹਿਣਾ, ਕਿ ਇਖਲਾਕੀ ਸਿਧਾਂਤ 'ਸੰਗਤ ਅਤੇ ਸੰਤਾਂ' ਤੋਂ ਆਉਂਦੇ ਹਨ, ਅਣਇਤਿਹਾਸਕ ਹੈ। ਬਰਾਬਰੀ, ਜਮਹੂਰੀਅਤ, ਔਰਤਾਂ ਦੇ ਹੱਕ, ਕੰਮ ਦਾ ਹੱਕ ਆਦਿ ਦੀਆਂ ਕਦਰਾਂ-ਕੀਮਤਾਂ ਸਿਰਫ਼ ਧਰਮ ਨਿਰਪੇਖ ਸੋਚ 'ਚੋਂ ਨਿਕਲੀਆਂ ਹਨ (ਜਿਵੇਂ ਫਰਾਂਸ ਅਤੇ ਰੂਸੀ ਕ੍ਰਾਂਤੀਆਂ)। ਅਸਲ ਵਿੱਚ ਧਰਮਾਂ ਨੇ ਦਮਨਕਾਰੀ ਰਿਵਾਜ ਅਤੇ ਕੀਮਤਾਂ ਨੂੰ ਉਭਾਰਿਆ ਜੋ ਸਮਾਜਕ ਨਿਆਂ ਦੀਆਂ ਜੜ੍ਹਾਂ ਤੇ ਵਾਰ ਕਰਦੀਆਂ ਹਨ।

**? ਐਡਰਡ ਸਈਦ ਦਾ ਇੱਕ ਕਥਨ ਹੈ ਕਿ ਭਾਰਤ ਦਾ ਇਤਿਹਾਸ ਅਸਲ ਵਿੱਚ ਉਨ੍ਹਾਂ ਲੋਕਾਂ ਦਾ ਇਤਿਹਾਸ ਹੈ, ਜਿੰਨ੍ਹਾਂ ਨੇ ਕਦੇ ਇਤਿਹਾਸ ਨਹੀਂ ਲਿਖਿਆ, ਨਾਲ ਤੁਸੀਂ ਕਿੱਥੋਂ ਤੱਕ ਸਹਿਮਤੀ/ਅਸਹਿਮਤ ਹੋ।**

➢ ਇਹ ਗੱਲ ਪਹਿਲਾਂ ਡਿਊਮਾ ਨੇ ਕਹੀ ਸੀ ਕਿ ਹਿੰਦੁਸਤਾਨ ਦੀ ਜਨਤਾ ਜਾਤਾਂ ਵਿੱਚ ਵੰਡੀ ਹੋਈ ਹੈ, ਉਸ ਨੂੰ ਇਕਨਾਮਿਕਸ ਨਹੀਂ ਆਉਂਦੀ ਅਤੇ ਉੱਥੋਂ ਦੇ ਲੋਕਾਂ ਨੇ ਇਤਿਹਾਸ ਨਹੀਂ ਲਿਖਿਆ ਹੈ ਕਿਉਂਕਿ ਇਕਨਾਮਿਕਸ ਨਹੀਂ ਸੀ, ਇਸ ਲਈ ਹਿਸਟਰੀ ਨਹੀਂ ਲਿਖੀ ਜਾ ਸਕਦੀ। ਇਸ ਕਥਨ ਦੇ ਆਧਾਰ ਦੇਖੀਏ ਤਾਂ ਆਰਥਿਕ ਚੇਤਨਾ 16ਵੀਂ ਸਦੀ ਵਿੱਚ ਸ਼ੁਰੂ ਹੋਈ। ਉਸ ਤੋਂ ਪਹਿਲਾਂ ਯੂਰਪ ਦਾ ਇਤਿਹਾਸ ਲਿਖ ਹੀ ਨਹੀਂ ਹੋ ਸਕਦਾ। ਆਲੇਖ, ਬਾਣ ਦਾ ਚਰਸ਼ਚਰਿਤ, ਰਿਗਵੇਦ, ਅਸ਼ੋਕ ਦੇ ਸ਼ਿਲਾਲੇਖ। ਜਦੋਂ ਅਸੀਂ ਹਿਸਟਰੀ ਲਿਖਦੇ ਹਾਂ ਤਾਂ ਉਸ ਜ਼ਮਾਨੇ ਦੇ ਦਸਤਾਵੇਜ਼ ਵੇਖਦੇ ਹਾਂ।

ਹਿੰਦੁਸਤਾਨ ਵਿੱਚ ਜਦ ਇੰਨੇ ਪੁਰਾਣੇ ਦਸਤਾਵੇਜ਼ ਇਨਾ ਕੁਝ ਕਹਿੰਦੇ ਹਨ, ਤਾਂ ਇਹ ਗੱਲ ਗਲਤ ਹੈ। ਮਾਰਕਸ ਨੇ ਇੱਕ ਥਾਂ ਤੇ ਕਹਿ ਦਿੱਤਾ ਕਿ ਇੰਡੀਆ ਹੈਜ਼ ਨੋ ਹਿਸਟਰੀ। ਮਾਰਕਸ 1853 ਵਿੱਚ ਇਹ ਕਹਿ ਗਏ ਪਰ ਬਾਅਦ ਵਿੱਚ ਮਾਰਕਸ ਨੇ ਆਪ ਭਾਰਤ ਦੀ ਹਿਸਟਰੀ ਪੜ੍ਹੀ, ਨੋਟਿਸ ਲਏ। ਉਸ ਦਾ ਮਤਲਬ ਇਹ ਸੀ ਕਿ ਇੱਥੇ ਸਮਾਜਕ ਪਰਿਵਰਤਨ ਨਹੀਂ ਹੁੰਦੇ। ਮਗਰ ਉਸ ਨੂੰ ਵੀ ਅਹਿਸਾਸ ਹੋ ਗਿਆ ਅਤੇ ਹੁਣ ਤਾਂ ਸਾਰੇ ਇਤਿਹਾਸਕਾਰ ਹੀ ਇਹ ਮੰਨਦੇ ਹਨ ਕਿ ਇੱਥੇ ਸਮਾਜਿਕ ਤਬਦੀਲੀਆਂ ਹੁੰਦੀਆਂ ਹਨ ਅਤੇ ਜਾਤੀ ਵਿਵਸਥਾ ਵੀ ਬਦਲਦੀ ਹੈ।

**? ਭਾਰਤ ਅਤੇ ਹੋਰ ਮੁਲਕਾਂ ਵਿੱਚ ਵੀ ਪਿਛਲੇ ਸਾਲਾਂ ਤੋਂ ਇਹ ਸੰਕੇਤ ਮਿਲ ਰਿਹਾ ਹੈ ਕਿ ਧਰਮ ਇਤਿਹਾਸ ਤੇ ਹਾਵੀ ਹੋਣ ਦੀ ਕੋਸ਼ਿਸ਼ ਕਰ ਰਿਹਾ ਹੈ। ਇਨ੍ਹਾਂ ਕੋਸ਼ਿਸ਼ਾਂ ਨੂੰ ਤੁਸੀਂ ਕਿਸ ਤਰ੍ਹਾਂ ਵੇਖਦੇ ਹੋ।**

➢ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਧਰਮ ਇਤਿਹਾਸ ਵਿੱਚ ਮਹੱਤਵ ਰੱਖਦਾ ਹੈ ਪਰ ਸੋਚਣਾ ਚਾਹੀਦਾ ਹੈ ਕਿ ਧਰਮ ਬਦਲਦਾ ਰਹਿੰਦਾ ਹੈ। ਤੁਸੀਂ ਕਿਸੇ ਧਰਮ ਨੂੰ ਲੈ ਲਓ, ਉਸ ਨੂੰ ਮੰਨਣ ਵਾਲਿਆਂ ਦਾ ਅੱਜ ਉਸ ਦੇ ਬਾਰੇ ਵਿੱਚ ਜੋ ਪਹਿਲਾ ਸੰਕਲਪ ਹੈ ਉਹ ਪੰਜ ਸੌ ਸਾਲ ਪਹਿਲਾਂ ਨਹੀਂ ਸੀ। ਧਰਮ ਦਾ ਆਪਣਾ ਇਤਿਹਾਸ ਹੁੰਦਾ ਹੈ। ਭਾਰਤੀ ਜਨਤਾ ਪਾਰਟੀ ਨੂੰ ਸੋਚਣਾ ਚਾਹੀਦਾ ਹੈ ਕਿ ਵੈਦਿਕ ਕਾਲ ਜਾਂ ਧਰਮ ਗ੍ਰੰਥਾਂ ਦੇ ਜੋ ਉਹ ਅਰਥ ਉਹ ਦੇ ਰਹੀ ਹੈ, ਉਹ ਨਹੀਂ ਹਨ। ਇਸ ਦੌਰਾਨ ਇੰਨੇ ਦਾਰਸ਼ਨਿਕ ਪਰਿਵਰਤਨ ਹੋਏ ਹਨ ਕਿ ਉਹ ਬਿਲਕੁਲ ਬਦਲ ਗਏ ਹਨ। ਤੁਸੀਂ ਹਰ ਚੀਜ਼ ਨੂੰ ਵੈਦਿਕ ਸਿੱਧ ਕਰੋ, ਜਿਵੇਂ ਵੈਦਿਕ ਐਸਟ੍ਰਾਲੋਜੀ ਦਾ ਵੇਰਵਾ ਵੇਦਾਂ ਵਿੱਚ ਨਹੀਂ ਹੈ। ਇਹ ਧਰਮ ਦੀ ਇੱਕ ਨਕਲੀ ਪੈਦਾਵਾਰ ਹੈ।

❑❑ **ਅਨੁਵਾਦ: ਪ੍ਰੇਮ ਕੁਮਾਰ, ਪੰਜਾਬੀ ਰੂਪ: ਸੁਭਾਸ਼ ਪਰਿਹਾਰ**

## ਪਿਰਤਾਂ

ਤਰਕਸ਼ੀਲ ਲਹਿਰ ਦੇ ਸਮਰਥਕ ਸ. ਗੁਰਦਿਆਲ ਸਿੰਘ ਬਾਜਕ ਦੇ ਸਦੀਵੀ ਵਿਛੋੜੇ ਤੇ ਉਨ੍ਹਾਂ ਦੀ ਇੱਛਾ ਅਨੁਸਾਰ ਸਪੁੱਤਰਾਂ ਲਾਭ ਸਿੰਘ (ਐੱਨ.ਐੱਫ.ਐੱਲ. ਬਠਿੰਡਾ) ਤੇ ਗੁਰਚਰਨ ਸਿੰਘ (ਪੰਜਾਬ ਟਿਊਬਵੈੱਲ ਕਾਰਪੋਰੇਸ਼ਨ) ਦੀ ਪਹਿਲ ਕਦਮੀ ਸਦਕਾ ਸ. ਬਾਜਕ ਦਾ ਮ੍ਰਿਤਕ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਆਦੇਸ਼ ਮੈਡੀਕਲ ਕਾਲਜ ਤੇ ਹਸਪਤਾਲ ਭੁੱਚੋ ਮੰਡੀ ਨੂੰ ਭੇਂਟ ਕੀਤਾ ਗਿਆ। ਸਰੀਰ ਭੇਂਟ ਕਰਨ ਤੇ ਸ਼ਰਧਾਂਜਲੀ ਸਮਾਗਮ 'ਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਠਿੰਡਾ ਇਕਾਈ ਦੇ ਆਗੂਆਂ ਉੱਤਮ ਸਿੰਘ, ਮਾਸਟਰ ਬਲਜਿੰਦਰ, ਬੁੱਧ ਸਿੰਘ ਤੇ ਰਾਮ ਸਿੰਘ ਨਿਰਮਾਣ ਨੇ ਸ਼ਮੂਲੀਅਤ ਕਰਕੇ ਪਰਿਵਾਰ ਦੇ ਉੱਦਮ ਦੀ ਸਰਾਹਨਾ ਕੀਤੀ। ਅਸੀਂ ਸਮੁੱਚੇ ਪਰਿਵਾਰ ਦੀ ਤਰਕਸ਼ੀਲ ਪਹੁੰਚ ਤੇ ਫ਼ਖ਼ਰ ਮਹਿਸੂਸ ਕਰਦੇ ਹੋਏ ਸ.ਬਾਜਕ ਨੂੰ ਸ਼ਰਧਾਂਜਲੀ ਭੇਂਟ ਕਰਦੇ ਹਾਂ। ...*ਅਦਾਰਾ*

# ਅੰਧ-ਵਿਸ਼ਵਾਸ ਤੇ ਤਰਕਸ਼ੀਲ-ਪਹੁੰਚ



ਹੇਮ ਰਾਜ ਸਟੈਨੋ

ਆਮ ਲੋਕ ਅੰਧ-ਵਿਸ਼ਵਾਸਾਂ ਦੀ ਜਕੜ ਵਿੱਚ ਜਕੜੇ ਹੋਏ ਹਨ। ਇਹ ਅੰਧ-ਵਿਸ਼ਵਾਸ ਭਾਵੇਂ ਧਾਰਮਿਕ ਹੋਣ ਅਤੇ ਭਾਵੇਂ ਗੈਰ-ਧਾਰਮਿਕ। ਲੋਕਾਂ ਨੂੰ ਇਨ੍ਹਾਂ ਤੋਂ ਮੁਕਤ ਕਰਨ ਲਈ ਪਹਿਲਾਂ ਇਸ ਦੇ ਵਰਤਾਰੇ ਦੇ ਕਾਰਨਾਂ ਨੂੰ ਸਮਝਣਾ ਪਵੇਗਾ ਅਤੇ ਫਿਰ ਹੀ ਇਸ ਦਾ ਖਾਤਮਾ ਸੰਭਵ ਹੋ ਸਕੇਗਾ। ਇਨ੍ਹਾਂ ਨੂੰ ਸਮਝਣ ਲਈ ਪਹਿਲਾਂ ਸਾਡੇ ਦੇਸ਼ ਵਿਚਲੀਆਂ ਜੀਵਨ-ਹਾਲਤਾਂ ’ਤੇ ਸੰਖੇਪ ਝਾਤ ਪਾਉਂਦੇ ਹਾਂ।

ਸਾਡੇ ਦੇਸ਼ ਵਿੱਚ ਕੁੱਲ 311 ਵੱਡੇ ਸਰਮਾਏਦਾਰ ਹਨ ਜਿਨ੍ਹਾਂ ਦੀ ਰੋਜ਼ਾਨਾ ਦੀ ਆਮਦਨ 28 ਲੱਖ ਰੁਪੈ ਹੈ। ਦੂਸਰੇ ਪਾਸੇ ਆਮ ਲੋਕ ਹਨ ਜਿਨ੍ਹਾਂ ਦੀ ਜਾਂ ਤਾਂ ਬਿਲਕੁਲ ਕੋਈ ਆਮਦਨ ਨਹੀਂ ਭਾਵ ਭਿਖਾਰੀ ਹਨ ਜਾਂ ਫਿਰ 20 ਰੁਪੈ, 30 ਰੁਪੈ ਅਤੇ 50 ਰੁਪੈ ਹੈ ਅਤੇ ਇਸ ਤਰ੍ਹਾਂ ਦੇ ਲੋਕਾਂ ਦੀ ਗਿਣਤੀ ਦਾ ਮੋਟਾ ਅੰਦਾਜ਼ਾ 90 ਕਰੋੜ ਬਣ ਜਾਂਦਾ ਹੈ। ਜਿੱਥੇ ਵੱਡੇ ਅਮੀਰਾਂ ਦਾ ਖਰਚਾ 8 ਲੱਖ 20 ਹਜ਼ਾਰ ਰੁਪੈ ਰੋਜ਼ਾਨਾ ਦਾ ਹੈ, ਉੱਥੇ ਸਾਡੇ ਲੋਕਾਂ ਦੇ ਵਿਸ਼ਾਲ ਬਹੁ-ਗਿਣਤੀ 20 ਰੁਪੈ ਰੋਜ਼ਾਨਾ ’ਤੇ ਨਿਰਭਰ ਹੋਣ ਕਰਕੇ ਸਾਹ ਵਰੋਲ ਰਹੀ ਹੈ। ਜਿੱਥੇ 20-30 ਕਰੋੜ ਲੋਕਾਂ ਕੋਲ ਛੱਤ ਨਹੀਂ ਉੱਥੇ ਇਕੱਲਾ ਮੁਕੇਸ਼ ਅੰਬਾਨੀ ਆਪਣੇ ਪੰਜ ਜੀਆਂ ਵਾਲੇ ਪਰਿਵਾਰ ਲਈ ਇੱਕ 27 ਮੰਜ਼ਿਲਾ ਭਵਨ ਬਣਾ ਰਿਹਾ ਹੈ ਜਿਸ ’ਤੇ ਕੁੱਲ ਖਰਚਾ 47000 ਕਰੋੜ ਆਵੇਗਾ। ਸ਼ੁੱਧ ਪਾਣੀ ਦੀ ਗੱਲ ਤਾਂ ਛੱਡੋ ਆਏ ਦਿਨ ਆਮ ਪੀਣ ਵਾਲੇ ਪਾਣੀ ਲਈ ਆਮ ਲੋਕ ਲੜ-ਭਿੜ ਰਹੇ ਹਨ। ਇੱਕ ਅਖਬਾਰੀ ਰਿਪੋਰਟ ਅਨੁਸਾਰ ਕਿਸੇ ਪਿੰਡ ਦੇ ਨੌਜਵਾਨਾਂ ਨੇ ਆਪਣੀਆਂ ਪਤਨੀਆਂ ਉਨ੍ਹਾਂ ਦੇ ਪੇਕੇ ਘਰ ਤੋਰ ਦਿੱਤੀਆਂ ਕਿਉਂਕਿ ਉਨ੍ਹਾਂ ਨੂੰ ਨਹਾਉਣ ਲਈ ਦੂਰ ਝਰਨੇ ’ਤੇ ਜਾਣਾ ਪੈਣਾ ਸੀ ਜੋ ਜਵਾਨੀ ਦੀ ਉਮਰ ਵਿੱਚ ਅੱਛਾ ਨਹੀਂ ਸਮਝਿਆ ਜਾਂਦਾ। ਅਜਿਹੀ ਹਾਲਤ ਵਿੱਚ ਜਿੱਥੇ ਲੋਕ ਨਹਾ-ਧੋ ਕੇ ਸਰੀਰਕ ਸਾਫ-ਸਫਾਈ ਤੋਂ ਵਾਂਝੇ ਹਨ ਉੱਥੇ ਸੁਰੇਸ਼ ਕਲਮਾਡੀ ਵਰਗਾ ਸਖਸ਼ 50000 ਰੁਪੈ ਇੱਕ ਵਾਰ ਦੀ ਹਜ਼ਾਮਤ ’ਤੇ ਖਰਚ ਕਰ ਰਿਹਾ ਹੈ ਭਾਵ ਜੇਕਰ ਉਹ ਇੱਕ ਹਫਤੇ ’ਚ ਇੱਕ ਵਾਰੀ ਵੀ ਹਜ਼ਾਮਤ ਕਰਾਉਂਦਾ ਹੋਵੇਗਾ ਤਾਂ ਇੱਕ ਦਿਨ ਦਾ ਖਰਚਾ 7450 ਰੁਪੈ ਦੇ ਕਰੀਬ ਬਣਦਾ ਹੈ, ਸਾਲ ਭਰ ਦਾ 26 ਲੱਖ।

ਸਿੱਟਾ ਇਹ ਕਿ ਅਮੀਰ ਧਿਰ ਦੇ ਪ੍ਰਾਣੀਆਂ ਨੂੰ ਬੁਨਿਆਦੀ ਲੋੜਾਂ ਦਾ ਤਾਂ ਕੀ ਫਿਕਰ ਹੋਣਾ ਹੈ ਬਲਕਿ ਉਹ ਐਸ਼ੋ-ਇਸ਼ਰਤ ਵਾਲਾ ਜੀਵਨ ਬਤੀਤ ਕਰ ਰਹੇ ਹਨ। ਇਸ ਦੇ ਉਲਟ ਆਮ ਲੋਕ ਗਰੀਬੀ, ਬੇਰੁਜ਼ਗਾਰੀ, ਅਨਪੜ੍ਹਤਾ, ਭੁੱਖ ਮਰੀ, ਕੁਪੋਸ਼ਣ ਦਾ ਸ਼ਿਕਾਰ ਹਨ। ਭੁੱਖ ਨਾਲ ਮੌਤਾਂ ਹੋ ਰਹੀਆਂ ਹਨ, ਕੁਪੋਸ਼ਣ ਕਰਕੇ 15 ਲੱਖ ਬੱਚੇ ਮੌਤ ਦੇ ਮੂੰਹ ’ਚ ਜਾ ਰਹੇ ਹਨ ਅਤੇ ਇਸ ਤੋਂ ਇਲਾਵਾ ਅਪਾਹਜ ਜ਼ਿੰਦਗੀ ਜਿਉਣ ਵਾਲਿਆਂ ਦੀ ਗਿਣਤੀ ਵੱਖਰੀ ਹੈ, ਊਚ-ਨੀਚ ਕਰਕੇ ਸਮਾਜਕ ਜਬਰ ਦੀਆਂ ਖਬਰਾਂ ਹਰ ਰੋਜ਼ ਆਉਂਦੀਆਂ ਹਨ, ਔਰਤਾਂ ਨਾਲ ਬਲਾਤਕਾਰ ਹੋ ਰਹੇ ਹਨ, 65 ਲੱਖ ਦੇ ਕਰੀਬ ਔਰਤਾਂ ਨੂੰ ਆਪਣੀ ਜ਼ਮੀਰ ਦੇ ਉਲਟ ਮਜ਼ੂਬਰੀ-ਵੱਸ ਵੇਸਵਾਗਮਨੀ ਜਿਹਾ ਘਿਣਾਉਣਾ ਪੇਸ਼ਾ ਕਰਨਾ ਪੈ ਰਿਹਾ ਹੈ, ਹੱਕ ਮੰਗਦੇ ਲੋਕ ਹਕੂਮਤੀ ਜ਼ਬਰ ਦਾ ਸ਼ਿਕਾਰ ਹੋ ਰਹੇ ਹਨ ਵਗੈਰਾ ਵਗੈਰਾ।

ਗੱਲ ਕੀ, ਸਾਡਾ ਦੇਸ਼ ਭੂਗੋਲਿਕ ਤੌਰ ’ਤੇ ਭਾਵੇਂ ਇੱਕ ਹੈ ਪਰ ਉਂਜ ਇਹ ਹਿੱਸਿਆਂ ਵਿੱਚ ਵੰਡਿਆ ਹੋਇਆ ਹੈ- ਅਮੀਰ ਵਰਗ, ਉੱਚ-ਦਰਮਿਆਨਾ ਵਰਗ ਅਤੇ ਵਿਸ਼ਾਲ ਗਰੀਬ ਲੋਕਾਈ। ਅਮੀਰਾਂ ਲਈ ‘ਚਮਕਦਾ ਇੰਡੀਆ’ ਹੈ, 20-30 ਕਰੋੜ ਦਰਮਿਆਨੇ ਵਰਗ ਲਈ ‘ਵਿਕਾਸ ਕਰਦਾ ਹਿੰਦੁਸਤਾਨ’ ਪਰ ਵਿਸ਼ਾਲ ਲੋਕਾਈ ਲਈ ‘ਉਜੜਿਆ ਭਾਰਤ’ ਹੈ। ਇਸ ਤਰ੍ਹਾਂ ਅਮੀਰ ਅਤੇ ਉੱਚ ਦਰਮਿਆਨੇ ਤਬਕੇ ਵਾਲੀ ਧਿਰ ਸੌਖੀਆਂ ਜੀਵਨ-ਹਾਲਤਾਂ ਵਾਲੀ ਹੈ ਅਤੇ ਵਿਸ਼ਾਲ ਲੋਕਾਈ ਵਾਲੀ ਧਿਰ ਸਾਹ ਵਰੋਲ ਰਹੀ ਹੈ। ਅਜਿਹੀਆਂ ਹਾਲਤਾਂ ਦੇ ਨਾਲ-ਨਾਲ ਸਾਡੇ ਦੇਸ਼ ਵਿੱਚ ਧਾਰਮਿਕ ਅਤੇ ਗੈਰ-ਧਾਰਮਿਕ ਅੰਧ-ਵਿਸ਼ਵਾਸਾਂ ਦੇ ਪ੍ਰਚਾਰ-ਪ੍ਰਸਾਰ ਦਾ ਵਰਤਾਰਾ ਵੀ ਬੜੇ ਜ਼ੋਰ-ਸ਼ੋਰ ਨਾਲ ਚੱਲ ਰਿਹਾ ਹੈ।

ਹੁਣ ਵਿਚਾਰਦੇ ਹਾਂ ਕਿ ਅਜਿਹੀਆਂ ਹਾਲਤਾਂ ਲੋਕਾਂ ਦੀ ਅੰਧ-ਵਿਸ਼ਵਾਸੀ ਮਾਨਸਿਕਤਾ ਕਿਵੇਂ ਬਣਾਉਂਦੀਆਂ ਹਨ। ਆਮ ਲੋਕਾਂ ਦੇ ਰੋਜ਼ਾਨਾ ਜੀਵਨ ’ਚ ਉਨ੍ਹਾਂ ਨੂੰ ਜਾਂ ਤਾਂ ਕੋਈ ਕੰਮ ਨਾ ਮਿਲਣ ਦਾ ਜਾਂ ਜੇ ਮਿਲ ਜਾਵੇ ਤਾਂ ਕਿਰਤ ਕਰਨ ਦੇ ਬਾਵਜੂਦ ਆਈ-ਚਲਾਈ ਨਾ ਹੋਣ ਦਾ ਕੌੜਾ ਅਨੁਭਵ ਹੁੰਦਾ ਹੈ। ਦੂਸਰੇ ਪਾਸੇ ਉਹ ਦੇਖਦੇ ਹਨ ਕਿ ਵਿਹਲੜ ਲੋਕ ਐਸ਼-ਪ੍ਰਸਤੀ ਵਾਲਾ ਜੀਵਨ ਬਿਤਾ ਰਹੇ ਹਨ। ਇਹ ਦੋ ਵਿਰੋਧੀ ਜੀਵਨ-ਹਾਲਤਾਂ ਦਾ ਅਨੁਭਵ ਤਾਂ ਆਮ ਲੋਕ ਹੱਡੀਂ ਹੰਢਾਉਂਦੇ ਹਨ ਪਰ ਉਹ ਇਸਦੇ ਕਾਰਨ ਸਮਝਣ ਤੋਂ ਅਸਮਰਥ ਹਨ। ਇਸ ਲਈ ਉਹ ਆਪਣੀਆਂ ਹਾਲਤਾਂ ਨੂੰ ਉਨ੍ਹਾਂ ਦੀ ਮਾੜੀ ਕਿਸਮਤ, ਕਿਸੇ ਪਿਛਲੇ ਜਨਮ ਦੇ ਮਾੜੇ ਕਰਮ/ਕਰਮਾਂ ਦੀ ਸਜ਼ਾ, ਕਿਸੇ ਦੈਵੀ ਸ਼ਕਤੀ ਦੀ ਕਰੋਪੀ,



ਕਿਸੇ ਗੁਰੂ-ਪੀਰ ਦਾ ਸਰਾਪ ਜਾਂ ਅਜਿਹੇ ਕਿਸੇ ਹੋਰ ਅੰਧ-ਵਿਸ਼ਵਾਸ ਨਾਲ ਜੋੜਕੇ ਦੇਖਣ ਲੱਗ ਪੈਂਦੇ ਹਨ ਤੇ ਉਹ ਅੰਧ-ਵਿਸ਼ਵਾਸਾਂ ਵੱਲ ਝੁਕਣ ’ਤੇ ਮਜ਼ਬੂਰ ਹੋ ਜਾਂਦੇ ਹਨ।

ਮਨੁੱਖ ਦੀਆਂ ਜੀਵਨ-ਹਾਲਤਾਂ ਕਿਵੇਂ ਉਸ ਦੀ ਮਾਨਸਿਕਤਾ ਨੂੰ ਤੈਅ ਕਰਨ ਵਿੱਚ ਮੁੱਖ ਰੋਲ ਅਦਾ ਕਰਦੀਆਂ ਹਨ, ਇਸ ਲਈ ਹਿਟਲਰ ਨੂੰ ਸੁਣੋ। ਉਸਨੇ ਆਪਣੀ ਕਿਤਾਬ “ਮੇਰੀ ਜੱਦੋਜਹਿਦ” ਵਿੱਚ ਸ਼ਰਾਬ ਪੀਣ ਵਾਲੇ ਮਜ਼ਦੂਰ ਦੀ ਮਾਨਸਿਕਤਾ ਦਾ ਜ਼ਿਕਰ ਕਰਦਿਆਂ ਲਿਖਿਆ ਕਿ ਜਦੋਂ ਮਜ਼ਦੂਰ ਕੰਮ ’ਤੇ ਜਾਣ ਲਈ ਘਰੋਂ ਤੁਰਦਾ ਹੈ ਤਾਂ ਉਸਨੂੰ ਇਹ ਨਹੀਂ ਪਤਾ ਹੁੰਦਾ ਕਿ ਅੱਜ ਕੰਮ ਮਿਲੇਗਾ ਵੀ ਜਾਂ ਨਹੀਂ, ਜੇਕਰ ਮਿਲੇਗਾ ਤਾਂ ਕਿੰਨੀ ਕੁ ਦਿਹਾੜੀ ਮਿਲੇਗੀ। ਕਈ ਵਾਰ ਉਸਨੂੰ ਲਗਾਤਾਰ ਕੰਮ ਮਿਲਦਾ ਹੈ ਅਤੇ ਕਈ ਵਾਰੀ ਲਗਾਤਾਰ ਕੰਮ ਤੋਂ ਜਵਾਬ ਮਿਲਦਾ ਹੈ। ਕਈ ਵਾਰੀ ਦਿਹਾੜੀ ਠੀਕ ਮਿਲਦੀ ਹੈ ਅਤੇ ਕਈ ਵਾਰੀ ਅੱਧ-ਪਚੱਧੀ ਜਾਂ ‘ਦੂਸਰੇ ਦਿਨ ਆਵੀਂ’ ਦਾ ਜਵਾਬ ਮਿਲ ਜਾਂਦਾ ਹੈ ਅਤੇ ਉਸਨੂੰ ਫਾਕਾ ਕੱਟਣਾ ਪੈਂਦਾ ਹੈ। ਅਜਿਹੀਆਂ ਗੈਰ-ਯਕੀਨੀ ਵਾਲੀਆਂ ਹਾਲਤਾਂ ਉਸਦੀ ਮਾਨਸਿਕਤਾ ਵਿੱਚ ਗੈਰ-ਯਕੀਨੀ ਭਰ ਦਿੰਦੀਆਂ ਹਨ। ਗੈਰ-ਯਕੀਨੀ ਹਾਲਤ ’ਚ ਰਹਿਣਾ ਉਸਦੇ ਸੁਭਾਅ ਦਾ ਅੰਗ ਬਣ ਜਾਂਦਾ ਹੈ। ਫਿਰ ਜਿਸ ਦਿਨ ਉਸਨੂੰ ਦਿਹਾੜੀ ਮਿਲਦੀ ਹੈ ਤਾਂ ਉਹ ਸੋਚਦਾ ਹੈ ‘ਅੱਜ ਪਊਆ ਲਾ ਲਓ, ਕੱਲ ਦੀ ਕੱਲ ਨਾਲ ਦੇਖੀ ਜਾਊ।’

ਸਾਡੇ ਕੰਮ-ਖੇਤਰ ਦੀ ਮਿਸਾਲ ਲਵੋ। ਸਾਡੇ ਕੋਲ ਕਿੰਨੀਆਂ ਹੀ ਰਹੱਸਮਈ ਘਟਨਾਵਾਂ ਅਤੇ ਮਾਨਸਿਕ ਉਲਝਣਾਂ ਵਾਲੇ ਕੇਸ ਆਉਂਦੇ ਹਨ ਜਿਨ੍ਹਾਂ ਨੂੰ ਆਮ ਲੋਕ ਕਿਸੇ ਅਖੌਤੀ ਗੈਬੀ-ਸ਼ਕਤੀ ਦਾ ਕਾਰਾ ਮੰਨਦੇ ਹੁੰਦੇ ਹਨ। ਪਰ ਅਸੀਂ ਸਾਰੇ ਕੇਸਾਂ ਵਿੱਚ ਮਨੁੱਖੀ ਹੱਥ ਹੋਣ ਜਾਂ ਫਿਰ ਕੋਈ ਆਰਥਕ-ਸਮਾਜਕ-ਸਭਿਆਚਾਰਕ-ਸਰੀਰਕ ਕਾਰਨ ਹੀ ਲੱਭਦੇ ਹਾਂ ਭਾਵ ਰਹੱਸਮਈ ਘਟਨਾਵਾਂ ਕਰਨ ਜਾਂ ਮਾਨਸਿਕ ਉਲਝਣ ਦਾ ਸ਼ਿਕਾਰ ਹੋ ਜਾਣ ’ਤੇ ਮੁੱਖ ਰੋਲ ਮਨੁੱਖ ਦੀਆਂ ਜੀਵਨ ਹਾਲਤਾਂ ਦਾ ਹੁੰਦਾ ਹੈ।

ਸੋ ਮਨੁੱਖੀ ਮਾਨਸਿਕਤਾ (ਠੀਕ ਜਾਂ ਗਲਤ) ਨੂੰ ਵੀ ਵੇਲੇ ਦੀਆਂ ਹਾਲਤਾਂ ਤੈਅ ਕਰਦੀਆਂ ਹੋਣ ਕਰਕੇ ਸਾਡੇ ਸਮਾਜ ਦੇ ਆਮ ਲੋਕਾਂ ਦੀ ਮਾਨਸਿਕਤਾ ਨੂੰ ਅੰਧ-ਵਿਸ਼ਵਾਸੀ ਬਣਾਉਣ ਲਈ ਵੀ ਉਨ੍ਹਾਂ ਦੀਆਂ ਜੀਵਨ-ਹਾਲਤਾਂ ਜ਼ਿੰਮੇਵਾਰ ਹਨ। ਲੋਕਾਂ ਦੀ ਅਜਿਹੀ ਮਾਨਸਿਕਤਾ ਕਰਕੇ ਉਹ ਸਾਰੇ ਵਰਤਾਰਿਆਂ ਪ੍ਰਤੀ ਅੰਧ-ਵਿਸ਼ਵਾਸੀ ਪਹੁੰਚ ਅਪਣਾਉਣ ਲੱਗਦੇ ਹਨ।

ਕੀ ਇਹ (ਅੰਧ-ਵਿਸ਼ਵਾਸੀ) ਵਰਤਾਰਾ ਘਾਤਕ ਹੈ? ਹਾਂ। ਕੀ ਇਹ ਵਰਤਾਰਾ ਲਾਹੇਵੰਦਾ ਹੈ? ਹਾਂ। ਇਹ ਗੱਲ ਕਿਸੇ ਨੂੰ ਸਵੈ-ਵਿਰੋਧੀ ਲੱਗ ਸਕਦੀ ਹੈ, ਪਰ ਹੈ ਨਹੀਂ। ਇਸ ਲਈ ਪਹਿਲਾਂ ਇਸ ਵਰਤਾਰੇ ਦਾ ਘਾਤਕ ਪਹਿਲੂ ਵਿਚਾਰਦੇ ਹਾਂ।

ਘਾਤਕ ਕਿਉਂ ਅਤੇ ਕਿਸ ਲਈ ?

ਫਰਜ਼ ਕਰੋ ਕਿ ਕੋਈ ਇਹ ਵਿਸ਼ਵਾਸ ਕਰਦਾ ਹੈ ਕਿ ਬਿਮਾਰੀ ਦਾ ਕਾਰਨ ਦੈਵੀ ਕਰੋਪੀ ਹੈ ਤਾਂ ਉਹ ਇਲਾਜ ਕਰਵਾਉਣ ਦੀ ਬਜਾਏ ਪੂਜਾ-ਪਾਠ ਰਾਹੀਂ ਬਿਮਾਰੀ ਤੋਂ ਛੁਟਕਾਰਾ ਪਾਉਣ ਦੇ ਯਤਨ ਕਰੇਗਾ। ਜੋ ਸੰਭਵ ਨਹੀਂ। ਹੋ ਸਕਦਾ ਮਰੀਜ਼ ਦੀ ਮੌਤ ਹੋ ਜਾਵੇ।

ਘਟਨਾਵਾਂ ਬੋਲਦੀਆਂ ਹਨ: ਸਰਦੂਲਗੜ੍ਹ ਇਲਾਕੇ ਦੀ ਇੱਕ ਔਰਤ ਨੇ ਤਾਂਤਰਿਕ ਦੇ ਕਹਿਣ ’ਤੇ ਆਪਣੀ ਲੜਕੀ ਨਾਲ ਮਿਲਕੇ ਆਪਣੇ ਪੁੱਤਰ ਦੀ ਬਲੀ ਦੇ ਦਿੱਤੀ। ਇਹ ਬਲੀ ਇਸ ਲਈ ਦਿੱਤੀ ਗਈ ਕਿ ਉਸਨੂੰ ਸੋਨੇ ਦਾ ਕੜਾਹਾ ਮਿਲ ਜਾਵੇਗਾ- ਅੰਧ-ਵਿਸ਼ਵਾਸ ਨੇ ਇੱਕ ਮਾਂ ਹੱਥੋਂ ਪੁੱਤਰ ਦਾ ਅਤੇ ਇੱਕ ਭੈਣ ਹੱਥੋਂ ਆਪਣੇ ਸਕੇ ਭਰਾ ਦਾ ਨਿਰਦੈਤਾ ਨਾਲ ਕਤਲ ਕਰਵਾ ਦਿੱਤਾ। ਹਜ਼ਰਾਇਤ ਕੱਢਣ ਵਾਲੇ ਜਾਂ ਪੁੱਛਾਂ ਦੇਣ ਵਾਲੇ ਦੇ ਕਹੇ-ਕਹਾਏ ਅੰਧ-ਵਿਸ਼ਵਾਸੀ ਲੋਕ ਆਪਣੇ ਸਕੇ-ਸਬੰਧੀਆਂ ਅਤੇ ਸ਼ਰੀਕੇ ਵਾਲਿਆਂ ਨਾਲ ਲੜੋ-ਲੜਾਈ ਕਰ ਬਹਿੰਦੇ ਹਨ। ਮਈ-ਜੂਨ ਦੇ ਤਰਕਸ਼ੀਲ ਮੈਗਜ਼ੀਨ ਦੇ ਅੰਕ ਵਿੱਚ ਇਸ ਅੰਧ-ਵਿਸ਼ਵਾਸ ਅਧੀਨ ਦੋ ਹੌਲਨਾਕ ਘਟਨਾਵਾਂ ਦਾ ਜ਼ਿਕਰ ਹੈ- ਇੱਕ ਇਹ ਕਿ ਕਿਸੇ ਸ਼ਰਧਾਲੂ ਨੇ ਜੀਭ ਕੱਟਕੇ ਮੰਦਰ ’ਚ ਚੜ੍ਹਾ ਦਿੱਤੀ ਅਤੇ ਦੂਸਰੀ ਇਹ ਕਿ ਕਿਸੇ ਵਿਅਕਤੀ ਨੇ ਕਾਲੀ ਦੇਵੀ ਨੂੰ ਖੁਸ਼ ਕਰਨ ਲਈ ਆਪਣੀ ਅਤੇ ਆਪਣੀਆਂ ਤਿੰਨ ਮਾਸੂਮ ਧੀਆਂ ਦੀ ਬਲੀ ਦੇ ਦਿੱਤੀ।

ਹੁਣ ਇਨ੍ਹਾਂ ਘਟਨਾਵਾਂ ’ਚੋਂ ਇੱਕ ਗੱਲ ਸਪੱਸ਼ਟ ਹੈ ਕਿ ਜਿਸ ਦੀਆਂ ਜੀਵਨ ਹਾਲਤਾਂ ਖੁਸ਼ਹਾਲ ਨਹੀਂ ਹਨ ਉਹ ਹੀ ਅੰਧ-ਵਿਸ਼ਵਾਸੀ ਬਣਕੇ ਅਜਿਹੀਆਂ ਹੌਲਨਾਕ ਘਟਨਾਵਾਂ ਕਰ ਬੈਠਦਾ ਹੈ। ਭਾਵੇਂ ਕਿ ਇਸ ਨਾਲ ਕੁਝ ਵੀ ਸੰਵਰਦਾ ਨਹੀਂ ਜਿਵੇਂ ਪਿਛਲੀ ਉਦਾਹਰਣ ਦੀ ਗੱਲ ਲਵੋ। ਜਿਹੜਾ ਵਿਅਕਤੀ ਆਪਣੀ ਅਤੇ ਆਪਣੀਆਂ ਧੀਆਂ ਨੂੰ ਮਾਰਕੇ ਕਾਲੀ ਦੇਵੀ ਨੂੰ ਖੁਸ਼ ਕਰਦਾ ਹੈ, ਜੇਕਰ ਉਸਦੇ ਵਿਸ਼ਵਾਸ ਨੂੰ ਵੀ ਸਹੀ ਮੰਨ ਕੇ ਗੱਲ ਕਰਨੀ ਹੋਵੇ ਤਾਂ ਵੀ ਅਖੌਤੀ ਕਾਲੀ ਦੇਵੀ ਦੇ ਖੁਸ਼ ਹੋਣ ’ਤੇ ਵੀ ਨਾ ਤਾਂ ਉਹ ਆਪ ਅਤੇ ਨਾ ਹੀ ਉਸ ਦੀਆਂ ਧੀਆਂ ਵਾਪਿਸ ਆ ਸਕਣਗੀਆਂ ਭਾਵ ਉਸ ਨੂੰ ਜੀਵਨ ਵਿੱਚ ਕਿਸੇ ਕਿਸਮ ਦਾ ਕੋਈ ਸੁਖ ਨਹੀਂ ਮਿਲ ਸਕੇਗਾ।

ਹੁਣ ਇਸ ਦੇ ਉਲਟ ਉਸ ਵਰਗ ਦੀ ਗੱਲ ਲਵੋ ਜੋ ਐਸ਼ੋ-ਇਸ਼ਰਤ ਵਾਲਾ ਜੀਵਨ ਬਤੀਤ ਕਰਦਾ ਹੈ। ਤੁਸੀਂ ਕਦੇ ਨਹੀਂ ਸੁਣਿਆ-ਪੜ੍ਹਿਆ ਹੋਵੇਗਾ ਕਿ ਮੁੱਠੀ ਭਰ ਅਰਬਪਤੀਆਂ ਵਿੱਚੋਂ ਕਿਸੇ ਨੇ ਵੀ ਅੰਧ-ਵਿਸ਼ਵਾਸਾਂ ਦਾ ਸ਼ਿਕਾਰ ਹੋ ਕੇ ਅਜਿਹਾ ਹੌਲਨਾਕ ਵਰਤਾਰਾ ਵਰਤਾਇਆ ਹੋਵੇ। ਪਹਿਲੀ ਗੱਲ ਤਾਂ ਇਹ ਵਰਗ ਜੇਕਰ ਕੋਈ ਅੰਧ-ਵਿਸ਼ਵਾਸ ਦਾ ਅਡੰਬਰ ਰਚਦਾ ਵੀ ਹੈ

ਤਾਂ ਉਸ ਪਿੱਛੇ ਇਸਦਾ ਮਕਸਦ ਲੋਕਾਂ ਨੂੰ ਭੌਂਦੂ ਬਣਾਉਣਾ ਹੁੰਦਾ ਹੈ। ਦੂਸਰੀ ਗੱਲ, ਜੇਕਰ ਇਨ੍ਹਾਂ ਵਿੱਚੋਂ ਕੋਈ ਅੰਧ-ਵਿਸ਼ਵਾਸ ਦਾ ਸ਼ਿਕਾਰ ਹੁੰਦਾ ਵੀ ਹੈ ਤਾਂ ਉਹ ਵੀ ਇਸ ਕਰਕੇ ਹੀ ਹੁੰਦਾ ਹੈ ਕਿ ਉਹ ਕਰਦਾ ਕੁੱਝ ਨਹੀਂ ਪਰ ਉਸ ਨੂੰ ਮਿਲੀ ਸਭ ਕੁੱਝ ਜਾ ਰਿਹਾ ਹੈ।

ਮੁਕਦੀ ਗੱਲ, ਇਹ ਵਰਤਾਰਾ ਆਮ-ਲੋਕਾਈ ਲਈ ਘਾਤਕ ਹੈ।

**ਲਾਹੇਵੰਦਾ ਕਿਸ ਲਈ ?**

ਧਾਰਮਿਕ ਧਾਮਾਂ ਦੇ ਮਾਲਕ, ਸੰਤ, ਗੁਰੂ, ਚੇਲੇ-ਚਾਟੜੇ, ਤਾਂਤਰਿਕ, ਜੋਤਿਸ਼ੀ ਵਗੈਰਾ ਦਾ ਅਜਿਹਾ ਵਰਗ ਹੈ ਜੋ ਸਮਾਜ ਲਈ ਕੁੱਝ ਵੀ ਪੈਦਾ ਨਹੀਂ ਕਰਦਾ, ਭਾਵ ਇਹ ਦੂਸਰਿਆਂ ਦੀ ਕਮਾਈ 'ਤੇ ਪਲਣ ਵਾਲਾ ਪਰਜੀਵੀ (parasite) ਵਰਗ ਹੈ। ਇਸ ਵਰਗ ਦੀ ਜੀਵਕਾ ਹੀ ਨਹੀਂ ਬਲਕਿ ਐਸ਼ੋ-ਇਸ਼ਰਤ ਇਸ ਵਰਤਾਰੇ ਦੇ ਪ੍ਰਚੱਲਤ ਹੋਣ ਕਰਕੇ ਹੀ ਚਾਲੂ ਰਹਿ ਰਹੀ ਹੈ ਅਤੇ ਰਹਿ ਸਕਦੀ ਹੈ। ਪਹਿਲਾਂ ਜਿੱਥੇ ਇਹ ਵਰਗ ਸਿਰਫ ਹੇਠਲੇ ਪੱਧਰ 'ਤੇ ਹੀ ਅੰਧ-ਵਿਸ਼ਵਾਸਾਂ ਦੇ ਵਰਤਾਰੇ ਕਰਕੇ ਲਾਭ ਕਮਾਉਂਦਾ ਸੀ, ਹੁਣ ਕਿਉਂਕਿ ਇਹ ਇੱਕ ਵੱਡਾ ਵਪਾਰ ਬਣ ਚੁੱਕਿਆ ਹੈ ਇਸ ਲਈ ਇਸ ਵਿੱਚ ਵੱਡੇ-ਵੱਡੇ ਸਵਾਮੀ, ਕਥਾ-ਵਾਚਕ ਵੀ ਸ਼ਾਮਲ ਹੋ ਗਏ ਹਨ। ਇਹ ਸਾਰੇ ਟੀ.ਵੀ. 'ਤੇ ਅਤੇ ਥਾਂ ਥਾਂ 'ਤੇ ਸਮਾਗਮ ਰਚਕੇ ਧੂਮ-ਧੜੱਕੇ ਨਾਲ ਅੰਧ-ਵਿਸ਼ਵਾਸਾਂ ਦਾ ਪ੍ਰਚਾਰ ਕਰਕੇ ਲੱਖਾਂ ਰੁਪੈ ਬਟੋਰ ਰਹੇ ਹਨ। ਇਸ ਤੋਂ ਇਲਾਵਾ ਇਸ ਵਪਾਰ ਵਿੱਚ ਬਹੁ-ਕੌਮੀ ਕੰਪਨੀਆਂ ਵੀ ਸ਼ਾਮਲ ਹੋ ਗਈਆਂ ਹਨ। ਉਹ ਟੀ.ਵੀ. 'ਤੇ ਅਖੌਤੀ ਬੁਰੀ ਨਜ਼ਰ ਲੱਗਣ ਤੋਂ ਰੋਕਣ ਲਈ ਸੁਰੱਖਿਆ ਕਵਚ ਦੀ ਮਸ਼ਹੂਰੀ ਦੇ ਕੇ ਲੋਕਾਂ 'ਚ ਅੰਧ-ਵਿਸ਼ਵਾਸ ਤਾਂ ਫੈਲਾ ਹੀ ਰਹੀਆਂ ਹਨ ਅਤੇ ਨਾਲ ਦੀ ਨਾਲ ਮੋਟੀ ਕਮਾਈ ਵੀ ਕਰ ਰਹੀਆਂ ਹਨ। ਪੁਨਰ-ਜਨਮ ਨੂੰ ਸਹੀ ਸਾਬਤ ਕਰਨ ਵਜੋਂ ਕੋਈ ਨਾ ਕੋਈ ਪੁੱਠਾ ਤੇ ਗਲਤ ਢੰਗ ਵਰਤਕੇ ਵਿਗਿਆਨੀਆਂ ਤੋਂ ਬਿਆਨ ਦਿਵਾਏ ਜਾ ਰਹੇ ਹਨ।

**ਇਸ ਤੋਂ ਇਲਾਵਾ ਅਮੀਰ ਪਰਜੀਵੀ-ਵਰਗ ਪੈਦਾਵਾਰ 'ਚ ਕੋਈ ਭੂਮਿਕਾ ਨਹੀਂ ਨਿਭਾਉਂਦਾ ਬਲਕਿ ਦੂਸਰਿਆਂ ਦੀ ਕਿਰਤ 'ਤੇ ਜੀਵਨ ਦੀਆਂ ਸਭ ਸੁਖ-ਸਹੂਲਤਾਂ ਮਾਣਦਾ ਹੈ।**

ਹੁਣ ਫਰਜ਼ ਕਰੋ ਕਿ ਲੋਕ ਅੰਧ-ਵਿਸ਼ਵਾਸਾਂ ਤੋਂ ਉੱਪਰ ਉੱਠਕੇ ਇਹ ਸਮਝ ਲੈਣ ਕਿ ਉਨ੍ਹਾਂ ਦੀਆਂ ਦੁਰਦਸ਼ਾ ਵਾਲੀਆਂ ਜੀਵਨ-ਹਾਲਤਾਂ ਲਈ ਇਹ ਸਮਾਜਕ-ਪ੍ਰਬੰਧ ਜ਼ਿੰਮੇਵਾਰ ਹੈ ਤਾਂ ਇਸ ਦਾ ਕੀ ਨਤੀਜਾ ਇਹ ਹੋਵੇਗਾ ਕਿ ਉਹ ਸਮਾਜਕ-ਪ੍ਰਬੰਧ ਨੂੰ ਬਦਲਣ ਲਈ ਅਹੁਲਣ ਲੱਗ ਪੈਣਗੇ। ਇਸ ਤਰ੍ਹਾਂ ਉਨ੍ਹਾਂ ਲੋਕਾਂ ਲਈ ਖਤਰਾ ਖੜ੍ਹਾ ਹੋ ਜਾਵੇਗਾ ਜਿਹੜੇ ਪਰਜੀਵੀ ਵਰਗਾਂ ਦੇ ਹਿਤ ਇਸ ਸਮਾਜਕ-ਪ੍ਰਬੰਧ ਅਧੀਨ ਸੁਰੱਖਿਅਤ ਹਨ।

ਇਸ ਨੁਕਤੇ ਦਾ ਸਿੱਟਾ ਇਹ ਕਿ ਅੰਧ-ਵਿਸ਼ਵਾਸਾਂ ਦਾ ਇਹ ਵਰਤਾਰਾ ਆਮ ਮਿਹਨਤਕਸ਼ ਲੋਕਾਈ ਲਈ ਘਾਤਕ ਹੈ ਅਤੇ ਮੁੱਠੀ ਭਰ ਵਿਹਲੜ ਵਰਗ ਲਈ ਲਾਹੇਵੰਦਾ ਹੈ। ਅਸਲ ਵਿੱਚ ਜਮਾਤੀ ਸਮਾਜ ਅੰਦਰ ਹਰ ਵਿਚਾਰ ਅਤੇ ਕਰਮ ਕਿਸੇ ਇੱਕ ਜਮਾਤ ਦੇ ਪੱਖ 'ਚ ਅਤੇ ਦੂਸਰੀ ਦੇ ਵਿਰੋਧ ਵਿੱਚ ਭੁਗਤਦਾ ਹੁੰਦਾ ਹੈ। ਇਹੀ ਕਾਰਨ ਹੈ ਕਿ ਸਾਰਾ ਹਕੂਮਤੀ ਅਤੇ ਹਕੂਮਤ ਤੋਂ ਬਾਹਰ ਦਿਖਾਈ ਦਿੰਦਾ ਇਹ ਲਾਣਾ ਅੰਧ-ਵਿਸ਼ਵਾਸਾਂ ਨੂੰ ਤਰ੍ਹਾਂ ਤਰ੍ਹਾਂ ਨਾਲ ਫੈਲਾ ਰਿਹਾ ਹੈ।

ਹੁਣ ਤਰਕਸ਼ੀਲ ਪਹੁੰਚ ਬਾਰੇ ਗੱਲ ਕਰੀਏ।

ਅੰਧ-ਵਿਸ਼ਵਾਸੀ ਪਹੁੰਚ ਸੁਣੀਆਂ-ਸੁਣਾਈਆਂ ਜਾਂ ਕਿਸੇ ਗ੍ਰੰਥਾਂ ਆਦਿ ਵਿੱਚ ਲਿਖੀਆਂ ਗੱਲਾਂ 'ਤੇ ਬਿਨਾਂ ਕਿੰਤੂ-ਪ੍ਰੰਤੂ ਕੀਤਿਆਂ ਵਿਸ਼ਵਾਸ 'ਤੇ ਆਧਾਰਤ ਹੁੰਦੀ ਹੈ। ਇਸ ਪਹੁੰਚ ਵਿੱਚ ਮਨੁੱਖ ਦੀ ਆਪਣੀ ਬੁੱਧੀ ਦਾ ਕੋਈ ਰੋਲ ਨਹੀਂ ਹੁੰਦਾ। ਇੱਕ ਵੇਰਾਂ ਡਾ.ਰਾਧਾ ਕ੍ਰਿਸ਼ਨਨ ਨੇ ਲਿਖਿਆ ਸੀ ਕਿ ਅਸੀਂ **ਉਸਨੂੰ ਨਹੀਂ ਪੂਜਦੇ ਜੋ ਸਾਡੀ ਬੁੱਧੀ ਦੀਆਂ ਸ਼ਕਤੀਆਂ ਦੇ ਘੇਰੇ ਵਿੱਚ ਹੁੰਦਾ ਹੈ ਬਲਕਿ ਉਸਨੂੰ ਪੂਜਦੇ ਹਾਂ ਜੋ ਬੁੱਧੀ ਦੀਆਂ ਸ਼ਕਤੀਆਂ ਦੇ ਘੇਰੇ ਤੋਂ ਬਾਹਰ ਹੁੰਦਾ ਹੈ ਭਾਵ ਇਸ ਵਿੱਚ ਬੁੱਧੀ ਦਾ ਰੋਲ ਨਹੀਂ ਹੁੰਦਾ! ਬੜਾ ਠੀਕ ਨਿਰਣਾ ਹੈ।**

**ਪਰ ਇਸ ਦੇ ਉਲਟ ਤਰਕਸ਼ੀਲ ਪਹੁੰਚ ਹੈ। ਕਿਸੇ ਵੀ ਵਰਤਾਰੇ ਜਾਂ ਸ਼ੈਅ ਬਾਰੇ ਨਿਰਖ-ਪਰਖ ਕਰਨਾ, ਦਲੀਲ-ਕਾਰੀ ਰਾਹੀਂ ਕਿਸੇ ਨਾ ਕਿਸੇ ਸਿੱਟੇ 'ਤੇ ਪਹੁੰਚਣਾ, ਫਿਰ ਦੂਸਰੇ ਨੂੰ ਸਮਝਾਉਣ ਲਈ ਦਲੀਲਬਾਜ਼ੀ ਤੋਂ ਕੰਮ ਲੈਣਾ ਜਾਂ ਕੱਢੇ ਹੋਏ ਸਿੱਟੇ ਨੂੰ ਅਮਲ ਵਿੱਚ ਲਾਗੂ ਕਰਨਾ ਤਰਕਸ਼ੀਲ ਪਹੁੰਚ ਹੈ। ਤਰਕਸ਼ੀਲ ਪਹੁੰਚ ਹਕੀਕੀ ਅਨੁਭਵ ਤੋਂ ਤੁਰਦੀ ਹੈ ਅਤੇ ਆਪਣੀ ਬੁੱਧੀ ਰਾਹੀਂ ਕਿਸੇ ਸਿੱਟੇ 'ਤੇ ਪਹੁੰਚਦੀ ਹੈ ਅਤੇ ਇਸ ਨੂੰ ਅਮਲ ਵਿੱਚ ਲਾਗੂ ਕਰਕੇ ਪਰਖਦੀ ਹੈ। ਭਾਵ ਇਸ ਪਹੁੰਚ ਵਿੱਚ ਤੱਥਾਂ ਤੋਂ ਚੱਲਕੇ ਬੁੱਧੀ ਦੇ ਪ੍ਰਯੋਗ ਰਾਹੀਂ ਵਿਚਾਰ ਬਣਾਉਣਾ ਹੀ ਨਹੀਂ ਬਲਕਿ ਇਸ ਤੋਂ ਅੱਗੇ ਮਨੁੱਖ ਦਾ ਅਮਲ ਵੀ ਸ਼ਾਮਲ ਹੋ ਜਾਂਦਾ ਹੈ। ਇਸਨੂੰ ਕਾ.ਲੈਨਿਨ ਨੇ ਇਉਂ ਗੁਰਬੰਦ ਕੀਤਾ ਹੈ:"ਹਕੀਕੀ ਅਨੁਭਵ (living perception) ਤੋਂ ਵਿਚਾਰ ਵੱਲ ਅਤੇ ਵਿਚਾਰ ਤੋਂ ਅਮਲ ਤੱਕ।" ਹੁਣ ਜ਼ਰਾ ਇਸਨੂੰ ਲਾਗੂ ਕਰਕੇ ਦੇਖਦੇ ਹਾਂ।**

**ਸਾਡਾ ਅਨੁਭਵ ਕੀ ਹੈ ? ਇਹੀ ਕਿ ਸਾਡੇ ਦੇਸ਼ ਵਿੱਚ ਲੋਕਾਂ ਦੀਆਂ ਦੁਰਦਸ਼ਾ ਵਾਲੀਆਂ ਜੀਵਨ-ਹਾਲਤਾਂ ਹਨ ਅਤੇ ਮੁੱਠੀ-ਭਰ ਪ੍ਰਾਣੀਆਂ ਦੀਆਂ ਐਸ਼ੋ-ਇਸ਼ਰਤ ਵਾਲੀਆਂ। ਹੁਣ ਅਜਿਹੀਆਂ ਹਾਲਤਾਂ ਦਾ ਕਾਰਨ ਦੇਖਣਾ ਪਵੇਗਾ।**

ਕਾਰਖਾਨੇ ਦੀ ਮਿਸਾਲ ਲਵੋ। ਇਸਦਾ ਮਾਲਕ ਸਰਮਾਏਦਾਰ ਹੈ। ਉਹ 100 ਮਜ਼ਦੂਰ ਰੱਖ ਲੈਂਦਾ ਹੈ। ਪ੍ਰਤੀ ਦਿਨ



ਇੱਕ ਮਜ਼ਦੂਰ ਨੂੰ 80 ਰੁਪੈ ਦੇ ਕੇ 8 ਘੰਟੇ ਕੰਮ ਕਰਵਾਉਂਦਾ ਹੈ। ਪਰ ਮਜ਼ਦੂਰ 80 ਰੁਪੈ ਦੀ ਕਿਰਤ ਸਿਰਫ 5 ਘੰਟੇ ਵਿੱਚ ਮੁਕਾ ਦਿੰਦਾ ਹੈ। ਜਿਹੜੇ ਉੱਪਰਲੇ 3 ਘੰਟੇ ਉਹ ਕੰਮ ਕਰਦਾ ਹੈ, ਉਸਦੀ ਮਿਹਨਤ ਦਾ ਮੁੱਲ ਕਾਰਖਾਨੇਦਾਰ ਹੜੱਪ ਲੈਂਦਾ ਹੈ। ਭਾਵ ਇੱਕ ਮਜ਼ਦੂਰ ਦੇ 48 ਰੁਪੈ। ਇਸ ਤਰ੍ਹਾਂ 100 ਮਜ਼ਦੂਰਾਂ ਦੀ ਕਿਰਤ ਦੀ ਬਣਦੀ ਕਦਰ 4800 ਰੁਪੈ ਇੱਕ ਕਾਰਖਾਨੇਦਾਰ ਹੜੱਪ ਗਿਆ। ਇਹ ਨਾ ਦਿੱਤੀ ਕਿਰਤ ਜਾਂ ਕਹਿ ਲਵੋ ਮਜ਼ਦੂਰਾਂ ਵੱਲੋਂ ਖੁਹਾਈ ਗਈ ਕਿਰਤ ਨੂੰ ਵਾਫਰ-ਕਦਰ ਕਿਹਾ ਜਾਂਦਾ ਹੈ। ਬਸ ਇਸ ਤਰ੍ਹਾਂ ਵਾਫਰ-ਕਦਰ ਹੀ ਮਜ਼ਦੂਰ ਦੀ ਲੁੱਟ ਦਾ ਭੇਤ ਹੈ। ਇਹ ਸਰਮਾਏਦਾਰ ਕੋਲ ਜਮ੍ਹਾਂ ਹੋਈ ਜਾਂਦੀ ਹੈ ਅਤੇ ਉਸ ਕੋਲ ਧਨ-ਦੌਲਤ ਦੇ ਅੰਬਾਰ ਲੱਗੀ ਜਾਂਦੇ ਹਨ। ਇਸ ਤਰ੍ਹਾਂ ਸਰਮਾਏਦਾਰਾਂ ਅਤੇ ਮਜ਼ਦੂਰਾਂ ਦੀਆਂ ਦੋ ਵਿਰੋਧੀ ਜੀਵਨ ਹਾਲਤਾਂ ਬਣ ਜਾਂਦੀਆਂ ਹਨ।

ਸਰਮਾਏਦਾਰ ਨੂੰ ਮਜ਼ਦੂਰਾਂ ਦੀ ਲੁੱਟ ਕਰਨ ਦਾ ਅਧਿਕਾਰ ਸਿਰਫ ਤੇ ਸਿਰਫ ਇਸ ਕਰਕੇ ਹੀ ਹੈ ਕਿ ਕਾਰਖਾਨਾ ਉਸ ਦੀ ਨਿੱਜੀ ਮਾਲਕੀ ਹੈ। ਇਸੇ ਤਰ੍ਹਾਂ ਜਗੀਰਦਾਰ ਜਗੀਰ ਦਾ ਮਾਲਕ ਹੁੰਦਾ ਹੈ, ਉਹ ਆਪ ਵਿਹਲਾ ਰਹਿੰਦਾ ਹੈ ਪਰ ਆਪਣੀ ਜ਼ਮੀਨ ਨੂੰ ਚਕੋਤੇ 'ਤੇ ਦੇ ਕੇ ਜਾਂ ਫਿਰ ਉਸ 'ਤੇ ਖੇਤੀ ਕਰਵਾਕੇ ਕਿਰਤੀ-ਕਿਸਾਨਾਂ ਦੀ ਸਿੱਧੀ ਲੁੱਟ ਕਰਦਾ ਹੈ।

ਇਸ ਲਈ ਜਿਨ੍ਹਾਂ ਚਿਰ ਸਾਡਾ ਸਮਾਜ ਜਾਇਦਾਦ ਦੀ ਨਿੱਜੀ ਮਾਲਕੀ 'ਤੇ ਆਧਾਰਤ ਹੈ ਉਨ੍ਹਾਂ ਚਿਰ ਪੈਦਾਵਾਰੀ ਸੋਮਿਆਂ ਅਤੇ ਸਾਧਨਾਂ 'ਤੇ ਕਾਬਜ਼ ਮੁੱਠੀ ਭਰ ਵਿਹਲੜ ਵਰਗ ਕਿਰਤੀਆਂ ਦੀ ਲੁੱਟ ਕਰਦਾ ਰਹੇਗਾ।

ਨਿੱਜੀ ਜਾਇਦਾਦ ਅਤੇ ਇਸ 'ਤੇ ਬਣੇ ਪੈਦਾਵਾਰੀ ਰਿਸ਼ਤੇ (ਜਿਵੇਂ ਕਾਰਖਾਨੇਦਾਰ ਅਤੇ ਮਜ਼ਦੂਰ ਦੇ ਰਿਸ਼ਤੇ) ਸਾਡੇ ਸਮਾਜ ਦੀ ਬੁਨਿਆਦ-ਆਧਾਰ ਬਣਦੇ ਹਨ। ਮੰਨ ਲਵੋ ਮਜ਼ਦੂਰ ਕਾਰਖਾਨੇ 'ਤੇ ਕਬਜ਼ਾ ਕਰਨ ਦੀ ਸੋਚਦੇ ਹਨ ਤਾਂ ਇਸ 'ਤੇ ਕਿਹੜੀ ਰੁਕਾਵਟ ਹੋਵੇਗੀ ? ਨਿੱਜੀ ਜਾਇਦਾਦ ਦੀ ਰਾਖੀ ਦਾ ਕਾਨੂੰਨ। ਇਹ ਕਾਨੂੰਨ ਬਣਾਉਣ ਲਈ ਅਸੈਂਬਲੀ ਜਾਂ ਪਾਰਲੀਮੈਂਟ ਵਰਗੀਆਂ ਸੰਸਥਾਵਾਂ ਵਿੱਚ ਸਿਆਸੀ ਪਾਰਟੀਆਂ ਭਾਵ ਸਿਆਸਤ ਜ਼ਰੂਰੀ ਹੈ। ਹੁਣ ਜੇਕਰ ਕਾਨੂੰਨ ਵੀ ਬਣ ਜਾਵੇ ਫਿਰ ਵੀ ਮਜ਼ਦੂਰ ਇਸ ਨੂੰ ਮੰਨਣ ਤੋਂ ਨਾਬਰ ਹੋ ਜਾਣ ਤਾਂ ਇਸ ਨੂੰ ਲਾਗੂ ਕਰਨ ਲਈ ਨਿਆਂਪਾਲਿਕਾ ਵੀ ਜ਼ਰੂਰੀ ਹੈ। ਜੇਕਰ ਨਿਆਂਪਾਲਿਕਾ ਦਾ ਹੁਕਮ ਵੀ ਨਾ ਮੰਨਣ ਤਾਂ ਫਿਰ ਫੋਰਸਾਂ ਵੀ ਜ਼ਰੂਰੀ ਹਨ। ਮਜ਼ਦੂਰ ਨਿੱਜੀ ਜਾਇਦਾਦ ਦੇ ਹੱਕ ਨੂੰ ਠੀਕ (ਧਾਰਮਿਕ ਸ਼ਬਦਾਂ 'ਚ ਪਵਿੱਤਰ) ਸਮਝਦੇ ਰਹਿਣ ਇਸ ਲਈ ਉਨ੍ਹਾਂ ਦੇ ਮਨ (ਦਿਮਾਗ) ਦੀਆਂ ਅੱਖਾਂ 'ਤੇ ਧਾਰਮਿਕ ਜਾਂ ਗੈਰ-ਧਾਰਮਿਕ ਵਿਚਾਰਧਾਰਾ ਦੀ ਕੁੰਜ ਚਾੜ੍ਹਨੀ ਲਾਜ਼ਮੀ ਹੈ। ਭਾਵ ਨਿੱਜੀ ਜਾਇਦਾਦ ਦੇ ਆਧਾਰ ਨੂੰ ਬਚਾਉਣ ਲਈ ਇਸ 'ਤੇ ਸਿਆਸਤ, ਕਾਨੂੰਨ, ਨਿਆਂਪਾਲਿਕਾ, ਫੋਰਸਾਂ ਅਤੇ ਵਿਚਾਰਧਾਰਾ ਦੇ ਗੱਠਜੋੜ ਦਾ ਉਸਾਰ ਉਸਾਰਿਆ ਜਾਣਾ ਜ਼ਰੂਰੀ ਹੁੰਦਾ ਹੈ ਅਤੇ ਇਹ ਉਸਾਰਿਆ ਵੀ ਜਾਂਦਾ ਹੈ। ਇਹ ਸਾਰਾ ਕੁੱਝ ਮਿਲਕੇ ਭਾਵ ਆਧਾਰ 'ਤੇ ਉਸਾਰ ਦੋਨਾਂ ਨੂੰ ਮਿਲਾਕੇ ਹੀ ਸਮਾਜਕ ਪ੍ਰਬੰਧ ਕਿਹਾ ਜਾਂਦਾ ਹੈ।

ਹੁਣ ਅੱਗੇ। ਹਕੀਕੀ ਅਨੁਭਵ (**living perception**) ਤੋਂ ਬੁੱਧੀ ਦਾ ਪ੍ਰਯੋਗ ਕਰਦਿਆਂ ਸਾਡਾ ਇਹ ਵਿਚਾਰ ਬਣਦਾ ਹੈ ਕਿ ਇਸ ਅੰਧ-ਵਿਸ਼ਵਾਸੀ ਵਰਤਾਰੇ ਦਾ ਕਾਰਨ ਸਾਡੇ ਆਮ ਲੋਕਾਂ ਦੀਆਂ ਜੀਵਨ ਹਾਲਤਾਂ ਹਨ ਅਤੇ ਇਨ੍ਹਾਂ ਨੂੰ ਪੈਦਾ ਕਰਨ ਵਾਲਾ ਸਾਡਾ ਸਮਾਜਕ-ਪ੍ਰਬੰਧ ਹੈ। ਉਹ ਕਿਵੇਂ ?

ਫਰਜ਼ ਕਰੋ ਜੇਕਰ ਮਜ਼ਦੂਰ ਕਾਰਖਾਨੇ ਵਿੱਚੋਂ ਅਤੇ ਕਿਸਾਨ ਲੋਕ ਜਗੀਰ ਤੋਂ ਹੁੰਦੀ ਸਾਰੀ ਪੈਦਾਵਾਰ ਆਪਣੇ ਕੋਲ ਰੱਖਣ ਦੀ ਕੋਸ਼ਿਸ਼ ਕਰਨ ਤਾਂ ਜਿਹੜਾ ਉਸਾਰ ਆਪਾਂ ਉੱਪਰ ਵਿਚਾਰਿਆ ਹੈ ਉਹ ਡੰਡਾ ਚਲਾ ਦੇਵੇਗਾ। ਇਸ ਤਰ੍ਹਾਂ ਨਾਲ ਉਹ ਇਹ ਪੈਦਾਵਾਰੀ ਸੋਮਿਆਂ 'ਤੇ ਮੁੱਠੀ ਭਰ ਵਰਗ ਦਾ ਕਬਜ਼ਾ ਬਣਾਈ ਰੱਖਣ ਵਿੱਚ ਫੈਸਲਾਕੁਨ ਭੂਮਿਕਾ ਨਿਭਾਉਂਦਾ ਹੈ। ਅਤੇ ਜਦੋਂ ਤੱਕ ਇਹ ਨਿੱਜੀ ਜਾਇਦਾਦ ਦਾ ਆਧਾਰ ਕਾਇਮ ਹੈ ਉਨ੍ਹਾਂ ਦੇਰ, ਅਸੀਂ ਦੇਖਿਆ ਹੈ, ਆਮ ਮਿਹਨਤਕਸ਼ ਲੋਕਾਂ ਦੀਆਂ ਜੀਵਨ-ਹਾਲਤਾਂ ਦੁਰਦਸ਼ਾ ਵਾਲੀਆਂ ਬਣੀਆਂ ਰਹਿਣੀਆਂ ਅਤੇ ਉਹ ਅੰਧ-ਵਿਸ਼ਵਾਸੀ ਮਾਨਸਿਕਤਾ ਬਣਾਉਣ ਵਿੱਚ ਮੁੱਖ ਰੋਲ ਅਦਾ ਕਰਦੀਆਂ ਰਹਿਣਗੀਆਂ। ਇਸ ਲਈ ਇਹ ਸਮਾਜਕ-ਪ੍ਰਬੰਧ ਹੀ ਲੋਕਾਂ ਨੂੰ ਅੰਧ-ਵਿਸ਼ਵਾਸੀ ਬਣਾਉਣ 'ਚ ਰੋਲ ਨਿਭਾਉਂਦਾ ਹੈ।

ਇਸ ਵਿੱਚੋਂ ਹੀ ਸਾਡਾ ਇਹ ਕਾਰਜ ਨਿਕਲ ਆਉਂਦਾ ਹੈ ਕਿ ਇਸ ਅੰਧ-ਵਿਸ਼ਵਾਸੀ ਵਰਤਾਰੇ ਨੂੰ ਮੁਕੰਮਲ ਤੌਰ 'ਤੇ ਖਤਮ ਕਰਨ ਲਈ ਲੋਕਾਂ ਨੂੰ ਇਹ ਸਮਝਾਇਆ ਜਾਵੇ ਕਿ ਇਹ ਸਮਾਜਕ-ਪ੍ਰਬੰਧ ਦੇ ਉਨ੍ਹਾਂ ਦੇ ਵਿਰੁੱਧ ਕਿਵੇਂ ਹੈ ਅਤੇ ਉਨ੍ਹਾਂ ਦੀਆਂ ਹਾਲਤਾਂ ਦਾ ਸੁਧਾਰ ਅਤੇ ਚੰਗੇਰਾਪਣ ਅੰਧ-ਵਿਸ਼ਵਾਸਾਂ 'ਚ ਧਸਕੇ ਨਹੀਂ ਬਲਕਿ ਇਸ ਵਿੱਚੋਂ ਬਾਹਰ ਨਿਕਲਕੇ ਇਸ ਪ੍ਰਬੰਧ ਬਾਰੇ ਕੁੱਝ ਸੋਚਣਾ ਬਣਦਾ ਹੈ। ਜੇਕਰ ਸਮਾਜਕ-ਪ੍ਰਬੰਧ ਅਜਿਹਾ ਹੋਵੇਗਾ ਜਿੱਥੇ ਹਰ ਕੋਈ ਕਿਰਤ ਕਰੇਗਾ, ਖਾਵੇਗਾ-ਹੰਢਾਵੇਗਾ ਤਾਂ ਅਜਿਹੇ ਸਮਾਜ ਨੂੰ ਵਿਗਿਆਨਕ ਲੀਹਾਂ 'ਤੇ ਉਸਰਿਆ ਸਮਾਜ ਕਿਹਾ ਜਾ ਸਕਦਾ ਹੈ ਕਿਉਂਕਿ ਕਿਰਤ (ਸਰੀਰਕ ਅਤੇ ਮਾਨਸਿਕ) ਤੋਂ ਬਗੈਰ ਕੁੱਝ ਵੀ ਪੈਦਾ ਨਹੀਂ ਕੀਤਾ ਜਾ ਸਕਦਾ, ਇਹ ਪੈਦਾਵਾਰ ਦਾ ਵਿਗਿਆਨ ਹੈ। ਅਤੇ ਜੇਕਰ ਕਿਰਤ ਤੋਂ ਵਗੈਰ ਕੁੱਝ ਵੀ ਪੈਦਾ ਨਹੀਂ ਕੀਤਾ ਜਾ ਸਕਦਾ ਹੈ ਤਾਂ ਕਿਰਤ ਨਾ-ਕਰਨ ਵਾਲੇ

*... ਬਾਕੀ ਸਫ਼ਾ 20 'ਤੇ*

# ਪਾਣੀ ਨਿਵਾਣ ਵੱਲ ਨਹੀਂ ਪੈਸੇ ਵੱਲ ਵਹਿੰਦਾ ਹੈ



ਪ੍ਰੋ. ਸ਼ੁਭ ਪ੍ਰੇਮ

'ਪਾਣੀ ਨਿਵਾਣ ਵੱਲ ਨਹੀਂ ਵਹਿੰਦਾ, ਪੈਸੇ ਵੱਲ ਵਹਿੰਦਾ ਹੈ'- (ਆਰਥਰ ਕੈਨੇਡੀ ਜੂਨੀ) ਅਜੋਕੇ ਸਮੇਂ ਦੇ ਸੰਦਰਭ ਵਿੱਚ ਇਹ ਬੜੇ ਕਮਾਲ ਦੀ ਟਿੱਪਣੀ ਹੈ। ਲੋਕਾਂ ਨੂੰ ਪੀਣ ਦਾ ਪਾਣੀ ਮੁਹੱਈਆ ਕਰਨ ਲਈ ਕਿਸੇ ਬਹੁਤ ਉੱਚ ਦਰਜੇ ਦੀ ਸਾਇੰਸ ਦੀ ਲੋੜ ਨਹੀਂ ਹੈ। ਇਸ ਵਾਸਤੇ ਜ਼ਰੂਰੀ ਮੁਢਲੀ ਕਿਸਮ ਦੀ ਤਕਨਾਲੋਜੀ ਤੇ ਇੰਜਨੀਅਰਿੰਗ ਦੇ ਨਿਯਮਾਂ ਬਾਰੇ ਪਤਾ ਹੈ, ਮੈਨੇਜਮੈਂਟ ਸਿਸਟਮ ਦੀ ਸਮਝ ਹੈ ਅਤੇ ਬਾਇਓਕੈਮੀਕਲ ਸਾਫ਼ ਸਫਾਈ ਦਾ ਪੂਰਾ ਗਿਆਨ ਆਮ ਹੈ, ਪਾਣੀ ਮੌਜੂਦ ਹੈ। ਇਸ ਸਭ ਕੁਝ ਦੇ ਬਾਵਜੂਦ ਵੀ ਦੁਨੀਆਂ ਦੇ ਲੱਗਭਗ ਇੱਕ ਅਰਬ ਦੇ ਕਰੀਬ ਲੋਕ, ਪਾਣੀ ਮਿਲਣ ਦੀ ਅਨਿਸਚਿਤਤਾ ਅਤੇ ਪਾਣੀ ਦੇ ਅਪਹੁੰਚ ਹੋਣ ਤੋਂ ਪੀੜਤ ਹਨ। ਦੋ ਅਰਬ ਦੇ ਕਰੀਬ ਲੋਕਾਂ ਨੂੰ ਸਾਫ਼ ਸਫ਼ਾਈ ਲਈ ਪਾਣੀ ਨਹੀਂ ਮਿਲਦਾ। ਪੀਣ ਵਾਲੇ ਪਾਣੀ ਅਤੇ ਸਾਫ਼-ਸਫ਼ਾਈ ਦੀ ਘਾਟ ਕਾਰਨ ਪੈਦਾ ਹੋਈਆਂ, ਮਨੁੱਖੀ ਸਮਾਜ ਅਤੇ ਆਰਥਿਕ ਸਮੱਸਿਆਵਾਂ ਦਾ ਪੂਰਾ ਵੇਰਵਾ ਪ੍ਰਾਪਤ ਹੈ ਪਰ ਇਹਨਾਂ ਸਮੱਸਿਆਵਾਂ ਨਾਲ ਨਜਿੱਠਣ ਦੀ ਰਫ਼ਤਾਰ ਐਨੀ ਮੱਠੀ ਹੈ ਕਿ ਸਮਾਧਾਨ ਨਾਲੋਂ ਸਮੱਸਿਆਵਾਂ ਜ਼ਿਆਦਾ ਤੇਜ਼ੀ ਨਾਲ ਵਧ ਰਹੀਆਂ ਹਨ। ਵਾਤਾਵਰਣ ਨਾਲ ਸੰਬੰਧਤ ਸਮੱਸਿਆਵਾਂ ਹੋਰ ਵੀ ਬਹੁਤ ਹਨ ਪਰ ਪਾਣੀ ਦੀ ਸਮੱਸਿਆ ਬਹੁਤ ਫੌਰੀ 'ਤੇ ਵਿਕਰਾਲ ਹੈ। ਆਲਮੀ ਸਿਹਤ ਸੰਸਥਾ (W.H.O.) ਦੇ ਅੰਕੜਿਆਂ ਮੁਤਾਬਿਕ ਦੁਨੀਆਂ ਵਿੱਚ ਹਰ ਸਾਲ 18 ਕਰੋੜ ਲੋਕ ਪਾਣੀ ਨਾਲ ਸੰਬੰਧਤ ਮੁਸ਼ਕਿਲਾਂ/ਬੀਮਾਰੀਆਂ ਨਾਲ ਅਣਆਈ ਮੌਤ ਮਰ ਜਾਂਦੇ ਹਨ। ਪੰਜ ਸਾਲ ਤੋਂ ਘੱਟ ਉਮਰ ਦੇ 4500 ਬੱਚੇ ਹਰ ਰੋਜ਼ ਪਾਣੀ ਤੇ ਸਫ਼ਾਈ ਦੀ ਘਾਟ ਕਾਰਨ ਮਰ ਜਾਂਦੇ ਹਨ। ਗ੍ਰੀਨ ਪੀਸ ਮੁਤਾਬਿਕ ਮੌਸਮੀ ਬਦਲਾਵ ਕਾਰਨ ਮਰਨ ਵਾਲਿਆਂ ਦੀ ਗਿਣਤੀ ਪ੍ਰਤੀ ਸਾਲ ਡੇਢ ਲੱਖ ਹੈ। ਇੱਥੇ ਪੰਜਾਬ ਵਿੱਚ ਵੀ ਅਜਿਹਾ ਕੁਝ ਦੇਖਣ ਨੂੰ ਮਿਲਦਾ ਹੈ। ਪੀਣ ਵਾਲੇ ਪਾਣੀ ਦੀ ਥੁੜ, ਪਾਣੀ ਦਾ ਜ਼ਹਿਰੀਲਾਪਣ ਅਤੇ ਇਸ ਤੋਂ ਹੋਣ ਵਾਲੀਆਂ ਬੀਮਾਰੀਆਂ ਦਾ ਪੈਮਾਨਾ ਬਹੁਤ ਵਸੀਹ ਹੈ।

ਲੋਕਾਂ ਦੀਆਂ ਪਾਣੀ ਨਾਲ ਸੰਬੰਧਤ ਮੁਸ਼ਕਲਾਂ ਨੂੰ ਹੱਲ ਕਰਨਾ ਕੋਈ ਨਾ-ਮੁਮਕਿਨ ਕੰਮ ਨਹੀਂ ਹੈ। ਖੁਸ਼ਕ ਮਾਰੂਥਲਾਂ ਜਾਂ ਲਗਾਤਾਰ ਸੋਕੇ ਦੇ ਮਾਰੇ ਕੁਝ ਕੁ ਇਲਾਕਿਆਂ ਨੂੰ ਛੱਡ ਕੇ ਪਾਣੀ ਦੀ ਘਾਟ ਕੋਈ ਬਹੁਤ ਵੱਡਾ ਮੁੱਦਾ ਨਹੀਂ ਹੈ। (ਇਸ ਦੇ ਅੰਕੜੇ ਉਪਲਭਧ ਹਨ) ਜੇਕਰ ਅਸੀਂ ਪੰਜਾਬ ਦੀ ਮਿਸਾਲ ਲਈਏ ਤਾਂ ਉਪਰੋਕਤ ਗੱਲਬਾਤ ਦੇ ਮੁਤਾਬਕ ਅਸੀਂ ਭਲੀ ਭਾਂਤ ਸਮਝ ਸਕਦੇ ਹਾਂ ਕਿ ਪੰਜਾਬ ਵਿੱਚ ਨਾਂ ਤਾਂ ਪਾਣੀ ਦੀ ਕਮੀ ਹੈ, ਨਾ ਤਕਨਾਲੋਜੀ ਦੀ ਅਤੇ ਨਾ ਹੀ ਮੈਨੇਜਰੀਅਲ ਸਕਿੱਲ ਦੀ, ਪਰ ਪਾਣੀ ਫਿਰ ਵੀ ਨਹੀਂ ਮਿਲ ਰਿਹਾ। ਦੁਨੀਆਂ ਦੇ ਬਹੁਤ ਵੱਡੇ ਹਿੱਸੇ ਵਿੱਚ ਇਹੀ ਆਲਮ ਹੈ। ਰੌਲਾ ਕੀ ਹੈ ? ਇਸ ਸੁਆਲ ਨੂੰ ਸਮਝਣਾ ਬੜਾ ਜ਼ਰੂਰੀ ਹੈ। ਇਹ ਪਾਣੀ ਦੇ ਮੌਜੂਦਾ ਸੋਮਿਆਂ ਤੱਕ ਪਹੁੰਚ ਅਤੇ ਵੰਡ ਦਾ ਮਾਮਲਾ ਹੈ। ਅਜਿਹਾ ਨਹੀਂ ਕਿ ਪਾਣੀ ਨਹੀਂ ਮਿਲਦਾ, ਅਹਿਮ ਗੱਲ ਹੈ ਕਿ ਕੁਝ ਤਬਕਿਆਂ ਤੱਕ ਪਾਣੀ ਨਹੀਂ ਪਹੁੰਚਦਾ ਜਦ ਕਿ ਕੁੱਝ ਤਬਕਿਆਂ ਨੂੰ ਪਾਣੀ ਦੀ ਘਾਟ ਕਦੇ ਮਹਿਸੂਸ ਹੀ ਨਹੀਂ ਹੋਈ, ਉਹਨਾਂ ਨੂੰ ਸ਼ਾਇਦ ਇਹ ਵੀ ਪਤਾ ਨਾ ਹੋਵੇ ਕਿ ਪਾਣੀ ਦੀ ਵੀ ਕੋਈ ਸਮੱਸਿਆ ਹੈ ? ਪਾਣੀ ਦੀ ਇਸ ਕੰਗਾਲੀ ਨੂੰ ਮਿਟਾਉਣ ਵਿੱਚ ਕੀ ਔਕੜਾਂ/ ਦਿੱਕਤਾਂ ਹਨ ?

> “ ਪਾਣੀ, ਜਿਹੜਾ ਜਨਤਾ ਦੀ ਸਾਂਝੀ ਮਲਕੀਅਤ ਹੋਣੀ ਚਾਹੀਦੀ ਹੈ, ਉਸਨੂੰ ਤਕਨਾਲੋਜੀ, ਦੌਲਤ ਅਤੇ ਕਾਨੂੰਨ ਰਾਹੀਂ ਕੰਟਰੋਲ ਹੇਠ ਲਿਆ ਕੇ ਸ਼ਕਤੀ ਦੇ ਔਜ਼ਾਰ ਵਜੋਂ ਵਰਤਿਆ ਜਾਂਦਾ ਹੈ ਅਤੇ ਸਰਬ ਸਾਂਝੀ ਮਲਕੀਅਤ ਦੀ ਚੀਜ਼ ਨੂੰ ਸਮਾਜ ਵਿੱਚ ਦਰਜਾਬੰਦੀ ਪੈਦਾ ਕਰਨ ਅਤੇ ਬਰਕਰਾਰ ਰੱਖਣ ਦੇ ਕੰਮ ਲਿਆਂਦਾ ਜਾਂਦਾ ਹੈ।

ਇਸ ਗੱਲ ਨੂੰ ਸਮਝਣ ਲਈ ਸ਼ਹਿਰਾਂ ਵਿੱਚ ਪਾਣੀ ਦੀ ਸਥਿਤੀ ਨੂੰ ਦੇਖ ਸਕਦੇ ਹਾਂ। ਸ਼ਹਿਰਾਂ ਦੇ ਘੱਟ ਗਿਣਤੀ ਅਮੀਰ ਲੋਕ ਬਹੁਤ ਜ਼ਿਆਦਾ ਪਾਣੀ ਇਸਤੇਮਾਲ ਕਰਦੇ ਹਨ ਅਤੇ ਬਹੁ-ਗਿਣਤੀ ਗਰੀਬ ਲੋਕਾਂ ਦੇ ਹਿੱਸੇ ਥੋੜਾ ਪਾਣੀ ਆਉਂਦਾ ਹੈ। ਜੇਕਰ ਪਾਣੀ ਦੀ ਕੀਮਤ (ਸਮਾਂ ਤੇ ਪੈਸੇ, ਦੋਵੇਂ ਜੋੜ ਕੇ) ਦੇਖੀਏ ਤਾਂ ਗਰੀਬ ਤਬਕੇ ਨੂੰ ਪਾਣੀ ਦੀ ਵੱਧ ਕੀਮਤ ਚੁਕਾਉਣੀ ਪੈਂਦੀ ਹੈ।

ਪਿੰਡਾਂ ਵਿੱਚ ਵੀ ਪਾਣੀ ਦੀ ਸਪਲਾਈ, ਖਰੀਦ ਸ਼ਕਤੀ ਨਾਲ ਜੁੜੀ ਹੋਈ ਹੈ। ਜ਼ਿਆਦਾ ਪਾਣੀ ਸਿੰਜਾਈ ਲਈ ਵਰਤਿਆ ਜਾਂਦਾ ਹੈ। ਨਹਿਰੀ ਪਾਣੀ ਦੀ ਸਪਲਾਈ ਵਿੱਚ ਵੀ ਛੋਟਾ ਕਿਸਾਨ ਮਾਰ ਖਾਂਦਾ ਹੈ (ਇਸ ਦੇ ਕਈ ਕਾਰਨ ਹਨ ਜਿੰਨ੍ਹਾਂ ਦੇ ਵਿਸਥਾਰ ਵਿੱਚ ਜਾਣ ਦੀ ਲੋੜ ਨਹੀਂ) ਅਤੇ ਜ਼ਮੀਨ ਹੇਠੋਂ ਪਾਣੀ ਕੱਢਣਾ



ਵੀ ਛੋਟਾ ਕਿਸਾਨ ਦੇ ਵੱਸੋਂ ਬਾਹਰ ਹੋ ਰਿਹਾ ਹੈ (ਜਾਂ ਜਲਦੀ ਹੋ ਜਾਵੇਗਾ) ਪਾਣੀ ਦੀ ਵੰਡ ਅਤੇ ਸਮਾਜਿਕ ਸ਼ਕਤੀ ਦਾ ਸਿੱਧਾ ਸੰਬੰਧ ਹੈ। ਨਹਿਰੀ ਪਾਣੀ ਦਾ ਕੰਟਰੋਲ ਸਰਕਾਰ ਦੇ ਹੱਥ ਹੈ। ਨਹਿਰੀ ਮੰਤਰੀ, ਮਹਿਕਮੇ ਦੇ ਅਫ਼ਸਰ ਆਦਿ ਦੀ ਤਾਕਤ ਇਸੇ ਵਿੱਚ ਹੈ ਕਿ ਉਹ ਪਾਣੀ ਦੀ ਸਪਲਾਈ ਨੂੰ ਕੰਟਰੋਲ ਕਰਦੇ ਹਨ। ਜੇਕਰ ਕੋਈ ਇਹ ਕਹੇ ਕਿ ਜ਼ਮੀਨ ਹੇਠਲੇ ਪਾਣੀ ਉੱਪਰ ਤਾਂ ਸਰਕਾਰ ਦਾ ਕੋਈ ਕੰਟਰੋਲ ਨਹੀਂ, ਜਿੰਨਾ ਕੋਈ ਚਾਹੇ ਆਪਣੇ ਖੇਤ ਵਿੱਚੋਂ ਕੱਢ ਸਕਦਾ ਹੈ। ਇਹ ਗੱਲ ਠੀਕ ਲੱਗਦੀ ਹੈ ਪਰ ਅਸਿੱਧੇ ਤੌਰ 'ਤੇ ਪਾਣੀ ਉੱਪਰ ਨਹੀਂ, ਪਰ ਪਾਣੀ ਕੱਢਣ ਦੇ ਵਸੀਲੇ (ਬਿਜਲੀ, ਤੇਲ, ਤਕਨਾਲੋਜੀ) ਉੱਪਰ ਤਾਂ ਸਰਕਾਰੀ ਤੰਤਰ ਦਾ ਦਬਦਬਾ ਹੀ ਹੈ। ਤੁਸੀਂ ਖੁਦ ਹੀ ਦੇਖ ਸਕਦੇ ਹੋ ਕਿ ਕਿਸਾਨ ਅਤੇ ਬਿਜਲੀ ਮਹਿਕਮੇ ਵਿੱਚੋਂ ਕੌਣ ਤਾਕਤਵਰ ਹੈ। ਕਾਰਲ ਵਿਟਫੋਜਲ ਨੇ ਕਾਫ਼ੀ ਸਮਾਂ ਪਹਿਲਾਂ ਸਿੰਜਾਈ ਅਧਾਰਤ ਸਮਾਜਾਂ ਦਾ ਅਧਿਐਨ ਕਰਕੇ ਇੱਕ ਬੜੀ ਆਹਲਾ ਕਿਤਾਬ ਲਿਖੀ ਸੀ,Oriental Despotism। ਇਸ ਵਿੱਚ ਉਹ ਇਹ ਨਤੀਜਾ ਕੱਢਦਾ ਹੈ ਕਿ ਪੂਰਬੀ ਸਮਾਜਾਂ ਵਿੱਚ ਪਾਣੀ ਉੱਪਰ ਸਰਦਾਰੀ, ਰਾਜ ਸੱਤਾ ਉੱਪਰ ਕਬਜ਼ੇ ਨੂੰ ਮਜ਼ਬੂਤ ਕਰਨ ਵਿੱਚ ਵੱਡਾ ਰੋਲ ਅਦਾ ਕਰਦੀ ਹੈ। ਸਿੰਜਾਈ ਦੇ ਸਾਧਨਾਂ ਉੱਪਰ ਭਾਰੀ ਖਰਚ ਹੁੰਦਾ ਹੈ ਅਤੇ ਇਹ ਖਰਚ ਸਰਕਾਰ ਜਾਂ ਕੋਈ ਰਾਜਾ ਹੀ ਕਰ ਸਕਦਾ ਹੈ। ਅਜਿਹੇ ਪ੍ਰੋਜੈਕਟ ਹੋਂਦ ਵਿੱਚ ਆਏ ਕਿ ਇਹ ਕਿਸਾਨਾਂ (ਜਨਤਾਂ) ਨੂੰ ਕਾਬੂ ਹੇਠ ਰੱਖਣ ਵਿੱਚ ਬਹੁਤ ਸਹਾਈ ਹੋਏ। ਅੰਗਰੇਜ਼ਾਂ ਦੇ ਨਹਿਰੀ ਜਾਲ ਨੇ ਜਨਤਾ ਉੱਪਰ ਉਹਨਾਂ ਦੀ ਪਕੜ ਨੂੰ ਬਹੁਤ ਮਜ਼ਬੂਤ ਕੀਤਾ। ਅਜੋਕੇ ਸਮੇਂ ਵਿੱਚ ਬਿਜਲੀ ਮਹਿਕਮਾ (ਆਉਣ ਵਾਲੇ ਸਮੇਂ ਵਿੱਚ ਪ੍ਰਾਈਵੇਟ ਬਿਜਲੀ ਉਤਪਾਦਕ) ਸਰਕਾਰੀ ਸ਼ਕਤੀ ਦੇ ਅਹਿਮ ਸਾਧਨ ਹਨ। ਟਿਊਬਵੈੱਲ ਕੁਨੈਕਸ਼ਨ ਲਈ ਕਿਸਾਨ ਦੀ ਬੇਸਬਰੀ, ਬਿਜਲੀ ਮਹਿਕਮੇ ਦੀ ਕੁਰੱਪਸ਼ਨ, ਰਾਖਵੇਂ ਕੋਟੇ, ਵੋਟਾਂ ਦੀ ਰਾਜਨੀਤੀ, ਕਈ ਤਰ੍ਹਾਂ ਦੀਆਂ ਸਕੀਮਾਂ ਵੇਚਣ ਦੀਆਂ ਤਰਕੀਬਾਂ ਆਦਿ, ਸਭ ਪਾਣੀ ਉੱਪਰ ਨਿਰਭਰਤਾ ਦੁਆਰਾ ਸਮਾਜ ਵਿੱਚ ਸ਼ਕਤੀ ਸੰਬੰਧਾਂ ਨੂੰ ਸਥਾਪਤ ਕਰ ਰਹੇ ਹਨ। ਸਿਰਫ਼ ਏਨਾ ਹੀ ਨਹੀਂ ਕਿ ਇਹ ਸਿਆਸੀ ਤਾਕਤ ਨੂੰ ਹਾਸਲ ਕਰਨ ਦਾ ਵਸੀਲਾ ਹਨ ਬਲਕਿ ਇਹ ਅਦਾਰੇ (ਬਿਊਰੋਕਰੇਸੀ, ਟੈਕਨੋਕਰੇਸੀ, ਸਿਆਸੀ-ਆਰਥਿਕ ਗਠਜੋੜ) ਪਾਣੀ ਰਾਹੀਂ ਆਪਣੇ ਖਾਸ ਤਰ੍ਹਾਂ ਦੇ ਵਿਕਾਸ ਮਾਡਲ ਨੂੰ ਲਾਗੂ ਕਰਾਉਣ ਵਿੱਚ ਕਾਮਯਾਬ ਹੁੰਦੇ ਹਨ। ਅੰਗਰੇਜ਼ਾਂ ਦੁਆਰਾ ਨਹਿਰਾਂ ਰਾਹੀਂ ਵਪਾਰਕ ਖੇਤੀ (ਕਪਾਹ, ਨੀਲ ਆਦਿ) ਅਤੇ ਹਰੀ ਕ੍ਰਾਂਤੀ ਵਿੱਚ ਟਿਊਬਵੈੱਲਾਂ ਰਾਹੀਂ ਮੋਨੋਕਲਚਰ ਨੂੰ ਸਥਾਪਿਤ ਕੀਤਾ ਗਿਆ ਹੈ। ਕਿਸੇ ਵੀ ਸਿੰਜਾਈ ਅਧਾਰਿਤ ਖੇਤੀ ਵਾਲੇ ਸਮਾਜ (Hydrolic Society) ਉੱਪਰ ਪਾਣੀ ਰਾਹੀਂ ਕੰਟਰੋਲ ਰੱਖਣਾ ਬੜਾ ਸੌਖਾ ਅਤੇ ਅਜ਼ਮਾਇਆ ਹੋਇਆ ਨੁਸਖ਼ਾ ਹੈ।

ਪਾਣੀ, ਜਿਹੜਾ ਜਨਤਾ ਦੀ ਸਾਂਝੀ ਮਲਕੀਅਤ ਹੋਣੀ ਚਾਹੀਦੀ ਹੈ, ਉਸਨੂੰ ਤਕਨਾਲੋਜੀ, ਦੌਲਤ ਅਤੇ ਕਾਨੂੰਨ ਰਾਹੀਂ ਕੰਟਰੋਲ ਹੇਠ ਲਿਆ ਕੇ ਸ਼ਕਤੀ ਦੇ ਔਜ਼ਾਰ ਵਜੋਂ ਵਰਤਿਆ ਜਾਂਦਾ ਹੈ ਅਤੇ ਸਰਬ ਸਾਂਝੀ ਮਲਕੀਅਤ ਦੀ ਚੀਜ਼ ਨੂੰ ਸਮਾਜ ਵਿੱਚ ਦਰਜਾਬੰਦੀ ਪੈਦਾ ਕਰਨ ਅਤੇ ਬਰਕਰਾਰ ਰੱਖਣ ਦੇ ਕੰਮ ਲਿਆਂਦਾ ਜਾਂਦਾ ਹੈ। ਰੋਮਨ ਪੋਲੈਂਸਕੀ ਦੀ ਇੱਕ ਸ਼ਾਹਕਾਰ ਫਿਲਮ ਹੈ, ਚਾਈਨਾ ਟਾਊਨ (China Town) ਇਸ ਫਿਲਮ ਵਿੱਚ ਉਸਨੇ ਇਹ ਦਿਖਾਇਆ ਹੈ ਕਿ ਅਮਰੀਕੀ ਸ਼ਹਿਰ ਲਾਸਏਂਜਲਸ ਦਾ ਭੋਂ-ਮਾਫ਼ੀਆ, ਸੱਟੇਬਾਜ, ਜ਼ਮੀਨਾਂ ਦੇ ਮਾਲਕ, ਡੀਵੈਲਪਰਜ ਅਤੇ ਵਾਟਰ ਬਿਊਰੋਕਰੇਸੀ ਕਿਵੇਂ ਪਾਣੀ ਦੇ ਸੋਮਿਆਂ (Water Sheds) ਨੂੰ ਪੈਸੇ, ਤਕਨਾਲੋਜੀ ਅਤੇ ਕਾਨੂੰਨੀ ਕੰਟਰੋਲ ਵਿੱਚ ਲਿਆ ਕੇ ਆਪਣੀ ਆਰਥਿਕ, ਸਿਆਸੀ ਅਤੇ ਸਮਾਜੀ ਜਕੜ ਪੱਕੀ ਕਰਦੇ ਹਨ। ਹੁਣ ਇਹ ਆਮ ਸੱਚਾਈ ਹੈ ਕਿ ਪਾਣੀ ਦੀ ਮੁੜ ਵੰਡ, (Redistribution) ਪਹੁੰਚ ਅਤੇ ਸਮਾਜਿਕ, ਈਕਾਲੋਜੀਕਲ ਸੰਬੰਧਾਂ ਨੂੰ ਤਬਦੀਲ ਕੀਤੇ ਬਿਨਾਂ ਨਾ ਤਾਂ ਲਾਸ ਏਂਜਲਸ ਸੰਸਾਰ ਪ੍ਰਸਿੱਧ ਸ਼ਹਿਰ ਹੋਣਾ ਸੀ ਅਤੇ ਨਾ ਹੀ ਕੈਲੇਫੋਰਨੀਆ ਦੇ ਧਨਾਢ ਜ਼ਿਮੀਦਾਰਾਂ ਦੀ ਸਰਦਾਰੀ ਹੋਣੀ ਸੀ।

ਜੀਵਨ ਦੇ ਆਧਾਰ, ਪਾਣੀ ਨੂੰ ਸਮਾਜੀ ਸਿਆਸੀ ਤਾਕਤ ਲਈ ਵਰਤਿਆ ਤਾਂ ਬਹੁਤ ਪਹਿਲਾਂ ਤੋਂ ਹੀ ਜਾਂਦਾ ਰਿਹਾ ਹੈ (ਇਹ ਇੱਕ ਦਿਲਚਸਪ ਅਧਿਐਨ ਹੈ) ਪਰ ਜਿਵੇਂ ਇਹ ਅਜੋਕੇ ਸਮੇਂ ਵਿੱਚ ਹੋ ਰਿਹਾ ਹੈ ਅਤੇ ਜਿਸ ਪੈਮਾਨੇ ਉੱਪਰ ਹੋ ਰਿਹਾ ਹੈ ਉਹ ਵਾਕਈ ਡਿਸਟਰਬ ਕਰਨ ਵਾਲਾ ਹੈ। ਇਹ ਸਭ ਕੁਝ ਕਿਵੇਂ ਹੋ ਰਿਹਾ ਹੈ ਇਸ ਨੂੰ ਸਮਝਣ ਲਈ, ਫਿਰ ਸ਼ਹਿਰੀ ਪਾਣੀ ਪ੍ਰਬੰਧ ਨੂੰ ਮਿਸਾਲ ਵਜੋਂ ਲਿਆ ਜਾ ਸਕਦਾ ਹੈ। ਸ਼ਹਿਰ, ਪਾਣੀ ਦੇ ਸੋਮਿਆਂ ਕੋਲ ਹੋਂਦ ਵਿੱਚ ਆਏ। ਪਾਣੀ ਦੇ ਸੋਮੇ ਤਲਾਬ, ਖੂਹ, ਘਾਟ ਆਦਿ ਦੀ ਸਥਾਪਤੀ, ਪ੍ਰਬੰਧ, ਕੰਟਰੋਲ ਹਮੇਸ਼ਾ ਤੋਂ ਤਾਕਤਵਰਾਂ ਦੇ ਹਿੱਸੇ ਹੀ ਰਹੇ ਅਤੇ ਤਾਕਤ ਦਾ ਪ੍ਰਤੀਕ ਮੰਨੇ ਜਾਂਦੇ ਰਹੇ। ਮੌਜੂਦਾ ਸਮੇਂ ਵਿੱਚ ਵੀ ਪਾਣੀ ਦਾ ਸ਼ਹਿਰੀਕਰਨ ਕਰਨ ਵਾਸਤੇ ਪਾਣੀ ਨੂੰ ਪਹਿਲਾਂ ਪਾਣੀ ਦੀ ਜ਼ਮੀਨ ਹੇਠੋਂ ਜਾਂ ਕਿਸੇ ਦੂਰ ਸੋਮੇ ਤੋਂ ਪ੍ਰਾਪਤੀ, ਜਲ-ਸੰਚਾਰ ਦੀ ਤਕਨਾਲੋਜੀ, ਕਈ ਤਰ੍ਹਾਂ ਦੇ ਸਿਆਸੀ ਸਮਝੌਤੇ, ਪਾਣੀ ਦੀਆਂ ਰਸਾਇਣਕ ਤੇ ਬਾਇਉਟਿਕ ਖਾਸੀਅਤਾਂ ਵਿੱਚ ਤਬਦੀਲੀ ਆਦਿ ਸਭ ਕਰਨਾ ਜ਼ਰੂਰੀ ਹੁੰਦਾ ਹੈ। ਇਸ ਨੂੰ ਪਾਣੀ ਦਾ ਸਮਾਜੀ ਰੂਪਾਂਤਰਣ (Social Transformaiton) ਅਤੇ ਮੈਟਾਬਾਲਿਕ ਰੂਪਾਂਤਰਣ ਕਿਹਾ ਜਾ ਸਕਦਾ ਹੈ। ਹੁਣ ਇਹ ਪਾਣੀ ਕੁਦਰਤੀ ਪਾਣੀ ਨਾ ਰਹਿ ਕੇ ਕਾਨੂੰਨੀ ਅਤੇ ਸਟੈਂਡਰਾਈਜਡ ਪਾਣੀ ਬਣ ਜਾਂਦਾ ਹੈ।

ਪਾਣੀ ਸਮਾਜਕ ਅਤੇ ਸਿਆਸੀ ਤੌਰ 'ਤੇ ਸਿੱਧੇ 'ਵਿਗਿਆਨਕ' ਸਟੈਂਡਰਡ ਮੁਤਾਬਿਕ ਇੱਕਸਾਰ ਕੁਆਲਿਟੀ ਵਾਲਾ ਕਿਹਾ ਜਾਂਦਾ ਹੈ। ਇਹ ਪਾਣੀ ਹੁਣ Homoginised ਵੇਚਣ ਯੋਗ ਵਸਤ (Commodity) ਬਣ ਜਾਂਦਾ ਹੈ। ਪਾਣੀ ਨੂੰ ਵਸਤ (Commodity) ਬਣਾਉਣ ਤੋਂ ਬਾਅਦ ਅਗਲੀ ਕਹਾਣੀ ਸ਼ੁਰੂ ਹੁੰਦੀ ਹੈ।

ਪਾਣੀ ਕੁਦਰਤੀ ਨਾ ਰਹਿ ਕੇ ਮੰਡੀ ਦੀ ਵਸਤੂ ਬਣ ਜਾਂਦਾ ਹੈ। ਫਿਰ ਇਹ ਪੀਣ ਦਾ ਪਾਣੀ, ਪੀਣ ਦਾ ਸਾਫ਼ ਪਾਣੀ, ਪੀਣ ਦਾ ਸ਼ੁੱਧ ਪਾਣੀ, ਮਿਨਰਲ ਵਾਟਰ, ਬੋਤਲ ਵਾਲਾ ਪਾਣੀ ਵਗੈਰਾ ਵਗੈਰਾ ਵਜੋਂ ਮਾਰਕਿਟ ਕੀਤਾ ਜਾਂਦਾ ਹੈ। ਇਹ ਸਭ ਪੱਛਮੀ ਮੁਲਕਾਂ ਦੀ ਕਹਾਣੀ ਨਹੀਂ ਹੈ। ਗਰੀਬ ਮੁਲਕਾਂ ਵਿੱਚ ਵੀ ਇਹੀ ਕੁਝ ਹੋ ਰਿਹਾ ਹੈ। ਪਾਣੀ ਦੀ ਮੰਡੀ ਸਾਡੀ ਦੁਨੀਆਂ ਹੈ। ਹੁਣ ਸਾਨੂੰ ਇਹ ਗੱਲ ਸਮਝ ਆ ਜਾਂਦੀ ਹੈ ਕਿ ਪਾਣੀ ਦੇ ਕੁਦਰਤੀ ਸੋਮਿਆਂ (ਜਿਵੇਂ ਧਰਤੀ ਹੇਠਲਾ ਪਾਣੀ, ਦਰਿਆ, ਚਸ਼ਮੇ, ਬਾਰਿਸ਼ ਦਾ ਪਾਣੀ ਆਦਿ) ਦੀ ਸੰਭਾਲ ਵੱਲ ਜ਼ਿਆਦਾ ਤਵੱਜੋ ਕਿਉਂ ਨਹੀਂ ਦਿੱਤੀ ਜਾਂਦੀ। ਕੁਦਰਤੀ ਪਾਣੀ ਨੂੰ ਸਟੈਂਡਰਾਈਜ਼ ਕਰਨ ਲਈ ਤਕਨਾਲੋਜੀ, ਦੌਲਤ, ਮੈਨੇਜਮੈਂਟ, ਸਿਅਸੀ ਤਾਕਤ ਬੜੀਆਂ ਅਹਿਮ ਕੜੀਆਂ ਹਨ ਅਤੇ ਬੜੀਆਂ ਮਹਿੰਗੀਆਂ ਹਨ। ਇਹ ਕੰਮ ਸਿਰਫ਼ ਸਰਕਾਰਾਂ ਜਾਂ ਵੱਡੇ-ਵੱਡੇ ਪ੍ਰਾਈਵੇਟ ਅਦਾਰੇ ਹੀ ਕਰ ਸਕਦੇ ਹਨ। (ਘੜੇ ਉੱਪਰ ਘੜਾ ਰੱਖ ਕੇ, ਫਟਕੜੀ ਪਾ ਕੇ, ਉਬਾਲ ਕੇ ਜਾਂ ਪੁਣ ਕੇ ਪਾਣੀ ਸਾਫ਼ ਕਰਨ ਦੇ ਦੇਸੀ ਤਰੀਕੇ ਸਮਾਜੀ ਯਾਦਦਾਸ਼ਤ ਵਿੱਚੋਂ ਮਨਫ਼ੀ ਹੋ ਗਏ ਹਨ।) ਇੱਕ ਗੱਲ ਹੋਰ ਕਿ ਪਾਣੀ ਨੂੰ ਟਰਾਂਸਪੋਰਟ ਕਰਨਾ ਮਹਿੰਗਾ ਪੈਂਦਾ ਹੈ। ਇਸ ਲਈ ਪਾਣੀ ਦੀ ਸਪਲਾਈ ਲੋਕਲ ਪੱਧਰ 'ਤੇ ਅਤੇ ਸਾਫ਼ ਕਰਨ ਦੀ ਤਕਨਾਲੋਜੀ ਦਾ ਕੰਟਰੋਲ ਸੈਂਟਰਲ ਹੁੰਦਾ ਹੈ। ਸ਼ਹਿਰਾਂ ਵਿੱਚ ਫਿਲਟਰੇਸ਼ਨ ਪਲਾਂਟ ਪਾਣੀ ਤਾਂ ਸ਼ਹਿਰ ਦਾ ਹੀ ਵਰਤਦੇ ਹਨ ਪਰ ਉਹਨਾਂ ਦੀ ਪ੍ਰੋਡਕਸ਼ਨ, ਤਕਨਾਲੋਜੀ, ਪੈਕਿੰਗ, ਕੀਮਤ ਨਿਰਧਾਰਣ ਆਦਿ ਕਿਸੇ ਹੋਰ ਥਾਂ ਤੋਂ ਕੰਟਰੋਲ ਹੁੰਦਾ ਹੈ। ਅੱਜ ਕੱਲ ਪਿੰਡਾਂ ਵਿੱਚ ਲੱ ਗ ਰਹੇ ਆਰ.ਓ. ਵੀ ਇਸੇ ਕੜੀ ਦਾ ਹਿੱਸਾ ਹਨ। ਦੇਖਣ ਨੂੰ ਲੱਗਦਾ ਹੈ ਕਿ ਦਸ ਪੈਸੇ ਪ੍ਰਤੀ ਲੀਟਰ ਸ਼ੁੱਧ ਪਾਣੀ ਮਿਲ ਰਿਹਾ ਹੈ, ਬਹੁਤ ਵਾਜਬ ਗੱਲ ਹੈ ਪਰ ਇਹ ਤਾਂ ਸ਼ੁਰੂਆਤ ਹੈ। ਦਰਿਆਵਾਂ ਦਾ ਪਾਣੀ, ਜ਼ਮੀਨਦੋਜ਼ ਪਾਣੀ, ਪਲੀਤ ਹੋਣੋਂ ਰੋਕਣ ਦੀ ਬਜਾਏ ਆਰ.ਓ. ਨਾਲ ਸਾਫ਼ ਪਾਣੀ ਦੇਣ ਦਾ ਸਿਆਸੀ, ਸਮਾਜੀ ਤੇ ਆਰਥਕ ਪ੍ਰਪੰਚ ਕਿਸੇ ਵਿਆਖਿਆ ਦਾ ਮੁਥਾਜ ਨਹੀਂ ਹੈ।

ਪਾਣੀ ਦਾ ਵਸਤੂਕਰਨ (Commodification) ਕਰਕੇ ਇਸ ਨੂੰ ਦੌਲਤ ਦੇ ਪ੍ਰਬੰਧ ਨਾਲ ਜੋੜਨ ਦਾ ਮਤਲਬ ਹੈ ਸਮਾਜ ਦੀਆਂ ਪੈਸੇ ਅਧਾਰਤ ਜਾਤੀ, ਜਮਾਤੀ, ਇਲਾਕਾਈ, ਲਿੰਗਕ ਦਰਜਾਬੰਦੀਆਂ ਨੂੰ ਪੱਕੇ ਕਰਨਾ। ਇੱਥੇ ਇੱਕ ਹੋਰ ਗੱਲ ਨੂੰ ਧਿਆਨ ਨਾਲ ਵਾਚਣ ਦੀ ਲੋੜ ਹੈ। ਵਾਤਾਵਰਣ ਪ੍ਰੇਮੀ, ਜਾਤੀ ਜਾਂ ਸਮਾਜਕ ਤੌਰ 'ਤੇ ਪਾਣੀ ਦੀ ਸੁਚੱਜੀ ਵਰਤੋਂ ਕਰਨ 'ਤੇ ਜ਼ੋਰ ਦਿੰਦੇ ਹਨ ਅਤੇ ਕਈ ਵਾਰ ਇਹ ਦਲੀਲ ਵੀ ਦਿੱਤੀ ਜਾਂਦੀ ਹੈ ਕਿ ਪਾਣੀ ਕਿਉਂਕਿ ਬਹੁਤ ਥੋੜੇ ਮੁੱਲ ਮਿਲ ਰਿਹਾ ਹੈ ਜਾਂ ਮੁਫ਼ਤ ਮਿਲ ਰਿਹਾ ਹੈ। ਇਸੇ ਲਈ ਇਸ ਦੀ ਦੁਰ-ਵਰਤੋਂ ਹੋ ਰਹੀ ਹੈ। ਇਹੀ ਗੱਲ ਸਿੰਜਾਈ ਦੇ ਸੰਦਰਭ ਵਿੱਚ ਵੀ ਆਖੀ ਜਾਂਦੀ ਹੈ ਕਿ ਕਿਸਾਨ ਪਾਣੀ ਮੁਫ਼ਤ ਹੋਣ ਕਰਕੇ ਇਸਦੀ ਸਹੀ ਵਰਤੋਂ ਨਹੀਂ ਕਰਦੇ ਅਤੇ ਇਸੇ ਤਰਕ ਦੇ ਅਧੀਨ ਦਲੀਲ ਦਿੱਤੀ ਜਾਂਦੀ ਹੈ ਕਿ ਪਾਣੀ ਦੀ ਸਹੀ ਵਰਤੋਂ ਤਦ ਹੀ ਸੰਭਵ ਹੈ ਜੇਕਰ ਇਸ ਦੀ ਕੋਈ ਕੀਮਤ ਵਸੂਲ ਕੀਤੀ ਜਾਵੇ। ਯਾਨੀ ਕਿ ਸੁਤੇ ਸਿੱਧ ਹੀ ਇਸ ਨੂੰ ਮੰਡੀ ਦੇ ਤਰਕ ਨਾਲ ਜੋੜ ਦਿੱਤਾ ਜਾਂਦਾ ਹੈ। ਇਸ ਦੇ ਦੂਰਰਸੀ ਨਤੀਜੇ ਸੋਚੇ ਬਿਨਾਂ ਹੀ। ਸਮਾਜਿਕ ਸੋਚ ਵਿੱਚ ਇਹ ਗੱਲ ਪੱਕੀ ਬਿਠਾਉਣ ਲਈ ਇਹ ਪ੍ਰਚਾਰ ਬਹੁਤ ਕਾਰਗਰ ਸਾਬਤ ਹੋ ਰਿਹਾ ਹੈ ਕਿ ਪਾਣੀ ਦੀ ਕੀਮਤ ਵਸੂਲੀ ਜਾਣੀ ਬਿਲਕੁਲ ਵਾਜਬ ਹੈ। ਇਹੀ ਮੰਡੀ ਦਾ ਮੰਤਰ ਹੈ। ਪਿੰਡਾਂ ਵਿੱਚ ਪਾਣੀ ਦੀਆਂ ਬੋਤਲਾਂ ਵਿਕਣਾ ਮੰਡੀ ਤਰਕ ਨੂੰ ਸੁੱਤੇ ਸਿੱਧ ਅਪਨਾਉਣਾ ਹੈ। (ਪਾਣੀ ਐ, ਕਿਹੜਾ ਮੁੱਲ ਵਿਕਦੈ ? ਇਹ ਗੱਲ ਲੋਕਾਂ ਦੇ ਮਨੋਂ ਖਾਰਜ ਹੋ ਗਈ ਹੈ)।

ਪਾਣੀ ਦੀ ਅਸਲੀ, ਭਾਸਦੀ ਜਾਂ ਕਿਆਸੀ ਥੁੜ ਦਾ ਪ੍ਰਚਾਰ ਪਾਣੀ ਦੀ ਸਨਅਤ ਨੂੰ ਉਤਸ਼ਾਹਤ ਕਰਦਾ ਹੈ ਅਤੇ ਪਾਣੀ ਦੇ ਨਿੱਜੀਕਰਨ ਨੂੰ ਹੱਲਾਸ਼ੇਰੀ ਦਿੰਦਾ ਹੈ। ਇਸ ਤਰ੍ਹਾਂ ਸਮਾਜਕ ਤੌਰ 'ਤੇ ਪੈਦਾ ਕੀਤੀ ਥੁੜ ਦੀ ਮਾਨਸਿਕਤਾ, ਪਾਣੀ ਨੂੰ ਖਰੀਦਣ ਲਈ ਪ੍ਰੇਰਿਤ ਕਰਦੀ ਹੈ ਅਤੇ ਨਤੀਜੇ ਵਜੋਂ ਸਰਕਾਰਾਂ ਅਤੇ ਪ੍ਰਾਈਵੇਟ ਅਦਾਰੇ ਥੁੜ ਦੀ ਮਾਨਸਿਕਤਾ ਦਾ ਹਰ ਪੈਮਾਨੇ ਉੱਪਰ ਫਾਇਦਾ ਉਠਾਉਂਦੇ ਹਨ। ਇੱਥੇ ਮਸਲਾ ਵਾਤਾਵਰਨ ਪ੍ਰੇਮੀਆਂ ਨੂੰ ਅਨਜਾਣਪੁਣੇ ਵਿੱਚ ਹੀ ਸਾਜਿਸ਼ ਵਿੱਚ ਸ਼ਾਮਿਲ ਹੋਣ ਤੋਂ ਸੁਚੇਤ ਕਰਨਾ ਹੈ। ਮੰਡੀ ਦੀ ਆਰਥਿਕਤਾ ਨੂੰ 'ਥੁੜ ਦੇ ਅਹਿਸਾਸ' ਦਾ ਮੰਤਰ ਬਹੁਤ ਕੰਮ ਆਉਂਦਾ ਹੈ। ਪਾਣੀ ਦੀ ਕੁਵਰਤੋਂ, ਥੁੜ, ਕਿਆਸੀ ਅਤੇ ਪ੍ਰਚਾਰੀ ਜਾ ਰਹੀ ਥੁੜ ਦੇ ਮਸਲੇ ਨੂੰ ਕਿਵੇਂ ਨਜਿੱਠਣਾ ਹੈ ਇਸ ਲਈ ਸੰਜੀਦਾ ਦਾਨਿਸ਼ਵਰਾਨਾ ਬਹਿਸ ਦੀ ਜਰੂਰਤ ਹੈ। ❑❑

*ਸ੍ਰੋਤ ਤੇ ਹੋਰ ਵਿਸਥਾਰ ਲਈ ਪੁਸਤਕਾਂ:*
1. Karl wittfozel oriental despotism.
2. ERIK SWYNGEOUW : Water, Money and Power
3. Vandana Shiva : Water Wars.
4. UNO World Development Report (Recent).

*-ਭੂਗੋਲ ਵਿਭਾਗ, ਗੌਰਮਿੰਟ ਰਾਜਿੰਦਰ ਕਾਲਜ, ਬਠਿੰਡਾ।*
*(94171-47137)*





# ਦਵਾਈਆਂ ਨੂੰ ਖ਼ੁਰਾਕ ਦਾ ਬਦਲ ਬਣਾਏ ਜਾਣ ਦਾ ਰੁਝਾਨ



ਡਾ. ਸ਼ਿਆਮ ਸੁੰਦਰ ਦੀਪਤੀ

ਖ਼ੁਰਾਕ ਮਨੁੱਖੀ ਜ਼ਿੰਦਗੀ ਦਾ ਹੀ ਨਹੀਂ ਸਗੋਂ ਹਰ ਇੱਕ ਜੀਵਿਤ ਪ੍ਰਾਣੀ ਦੇ ਜੀਵਨ ਦਾ ਇੱਕ ਅਹਿਮ ਹਿਸਾ ਹੈ। ਅਹਿਮ ਹਿੱਸਾ ਹੁੰਦੇ ਹੋਏ ਵੀ ਖ਼ੁਰਾਕ ਦੀ ਅਹਿਮੀਅਤ ਸਿਹਤ ਵਿਗਿਆਨ ਨੇ ਬਹੁਤ ਦੇਰ ਨਾਲ ਪਛਾਣੀ। ਆਪਾਂ ਜਾਣਦੇ ਹਾਂ ਕਿ ਬਹੁਤੇ ਘਰਾਂ ਵਿੱਚ ਅੱਜ ਵੀ ਭੁੱਖ਼ ਅਤੇ ਰੋਟੀ ਦਾ ਹੀ ਸਬੰਧ ਹੈ। ਸਲਾਦ ਅਤੇ ਫ਼ਲ ਅਜੇ ਉਨ੍ਹਾਂ ਦੀ ਸੋਚ ਸਮਝ ਦਾ ਹਿਸਾ ਨਹੀਂ ਤੇ ਇਹ ਉਨ੍ਹਾਂ ਦੀ ਪਹੁੰਚ ਤੋਂ ਵੀ ਦੂਰ ਹਨ। ਤੁਸੀਂ ਇਸ ਤੱਥ ਤੋਂ ਅੰਦਾਜ਼ਾ ਲਗਾਓ ਕਿ ਜਿੱਥੇ 40 ਕਰੋੜ ਲੋਕਾਂ ਨੂੰ ਇੱਕ ਡੰਗ ਦੀ ਰੋਟੀ ਹੀ ਨਸੀਬ ਹੁੰਦੀ ਹੋਵੇ ਉੱਥੇ ਹਰੀਆਂ ਸਬਜ਼ੀਆਂ, ਫ਼ਲ, ਦਾਲਾਂ ਤੇ ਆਂਡਿਆਂ ਦੀ ਗੱਲ ਕਰਨੀ ਬੇਮਾਨੀ ਜਾਪਦੀ ਹੈ।

ਖ਼ੁਰਾਕ ਦੀ ਮੈਡੀਕਲ ਵਿਗਿਆਨ ਨਾਲ ਸਾਂਝ ਉਦੋਂ ਬਣੀ ਜਦੋਂ ਖ਼ੁਰਾਕ ਵਿੱਚ ਵਿਟਾਮਿਨਾਂ ਦੀ ਕਾਢ ਸਾਹਮਣੇ ਆਈ। ਮਾਮੂਲੀ ਜਿਹੀ ਮਾਤਰਾ ਵਿੱਚ ਲੋੜੀਂਦੇ ਇਹ ਤੱਤ ਸਰੀਰ ਦੀ ਕਾਰਗੁਜ਼ਾਰੀ ਲਈ ਅਹਿਮ ਹਨ। ਵਿਟਾਮਿਨ ਸ਼ਬਦ ਬਣਿਆ ਹੀ ਵਾਈਟਲ+ਆਮੀਨ ਭਾਵ ਅਹਿਮ ਤੱਥ ਤੋਂ ਹੈ। ਜਦੋਂ ਪਤਾ ਚੱਲਿਆ ਕਿ ਇਨ੍ਹਾਂ ਦੀ ਲੋੜ ਭਾਵੇਂ ਮਾਮੂਲੀ ਜਿਹੀ ਹੈ। ਮਾਈਕ੍ਰੋਗਾਮ ਤੋਂ ਮਿਲੀ ਗ੍ਰਾਮ ਤੱਕ ਪਰ ਇਹ ਸਰੀਰ ਦੀ ਹਰ ਪ੍ਰਣਾਲੀ ਨਾਲ ਅਤੇ ਖ਼ਾਸ ਕਰਕੇ ਦਿਮਾਗ਼ ਲਈ ਬਹੁਤ ਹੀ ਜਰੂਰੀ ਹਨ। ਸ਼ੁਰੂ-ਸ਼ੁਰੂ ਵਿੱਚ ਸਿਹਤ ਵਿਗਿਆਨੀਆਂ ਨੇ ਸਮੁੰਦਰੀ ਜਹਾਜ਼ ਵਿੱਚ ਜਾਣ ਵਾਲੇ ਯਾਤਰੀਆਂ ਦੀ ਖ਼ੁਰਾਕ ਵੱਲ ਧਿਆਨ ਮਾਰਿਆ ਤਾਂ ਉਨ੍ਹਾਂ ਨੇ ਵਿਟਾਮਿਨ ਸੀ ਦੀ ਘਾਟ ਕਾਰਣ ਕੁਝ ਸਰੀਰਕ ਲੱਛਣ ਪੈਦਾ ਹੋਏ ਦੇਖੇ। ਉਸੇ ਤਰ੍ਹਾਂ ਪਾਗਲਖ਼ਾਨੇ ਵਿੱਚ ਮਰੀਜ਼ਾਂ ਨੂੰ ਵਰਤਾਏ ਜਾਂਦੇ ਚਾਵਲਾਂ ਦੀ ਮਾਤਰਾ ਅਜਿਹੀ ਸੀ ਜਿਨ੍ਹਾਂ ਵਿੱਚ ਵਿਟਾਮਿਨ ਬੀ-6 ਦੀ ਘਾਟ ਸੀ ਤੇ ਮਰੀਜ਼ਾਂ ਨੂੰ ਪਲੈਗਰਾ ਰੋਗ ਹੋ ਰਿਹਾ ਸੀ ਜੋ ਕਿ ਚਮੜੀ ਦਾ ਰੋਗ ਸੀ, ਜਿਸ ਨੂੰ ਪਹਿਲਾਂ ਕਿਸੇ ਜਰਮ ਕਾਰਣ ਸਮਝਿਆ ਜਾਂਦਾ ਸੀ। ਇਸ ਦਿਸ਼ਾ ਵਿੱਚ ਖ਼ੋਜ ਹੋਈ ਤਾਂ ਖ਼ੁਰਾਕ ਦਾ ਮਹੱਤਵ ਸਾਹਮਣੇ ਆਇਆ। ਇਸ ਸਮੇਂ ਹੀ ਅਸੀਂ ਵਿਟਾਮਿਨਾਂ ਤੋਂ ਇਲਾਵਾ ਖਣਿਜ ਪਦਾਰਥਾਂ ਤੇ ਪ੍ਰੋਟੀਨ ਦੀ ਮਾਤਰਾ ਨੂੰ ਸਮਝਿਆ ਤੇ ਵਾਧੂ ਘਿਉ ਦੇ ਇਸਤੇਮਾਲ ਦੇ ਨਾਲ ਜੁੜੀਆਂ ਬਿਮਾਰੀਆਂ ਦੀ ਨਿਸ਼ਾਨਦੇਹੀ ਕੀਤੀ।

ਖ਼ੁਰਾਕੀ ਤੱਤਾਂ ਖਾਸ ਕਰ ਵਿਟਾਮਿਨ, ਖਣਿਜ ਪਦਾਰਥਾਂ ਤੇ ਪ੍ਰੋਟੀਨ ਨੂੰ ਲੈ ਕੇ ਸਰੀਰ ਵਿੱਚ ਇਨ੍ਹਾਂ ਦਾ ਕਾਰਜ ਜਾਣਦੇ ਹੋਏ, ਸਾਡੇ ਸਾਹਮਣੇ ਇੱਕ ਨਵਾਂ ਅਧਿਆਏ ਖੁੱਲ੍ਹਿਆ। ਅਸੀਂ ਜਾਣਿਆ ਕਿ ਖ਼ੁਰਾਕ ਦੇ ਵਿਸ਼ੇਸ਼ ਤੱਤਾਂ ਦੀ ਭੂਮਿਕਾ, ਸਰੀਰ ਦੀ ਸੁਰੱਖਿਆ ਪ੍ਰਣਾਲੀ ਨੂੰ ਤਾਕਤ ਦੇਣ ਦੀ ਹੈ। ਸਾਡੇ ਸਰੀਰ ਵਿੱਚ ਇੱਕ ਸੁਰੱਖਿਆ ਪ੍ਰਣਾਲੀ ਹੈ ਜੋ ਸਮੇਂ-ਸਮੇਂ ਸਾਨੂੰ ਬਿਮਾਰੀਆਂ ਤੋਂ ਬਚਾਉਂਦੀ ਹੈ। ਬਿਮਾਰੀ ਦਾ ਹਮਲਾ ਹੋਣ ਤੇ ਉਨ੍ਹਾਂ ਨਾਲ ਲੜਨ ਦੀ ਸਮਰਥਾ ਰੱਖਦੀ ਹੈ। ਖ਼ੂਨ ਵਿੱਚ ਘੁੰਮਦੇ ਵਿਸ਼ੇਸ਼ ਸੈੱਲ ਇਹ ਕਾਰਜ ਕਰਦੇ ਹਨ। ਇਹ ਪ੍ਰਣਾਲੀ ਸਰੀਰ ਤੋਂ ਬਾਹਰ ਜਰਮਾਂ ਜਿਵੇਂ ਬੈਕਟੀਰੀਆ, ਵਾਇਰਸ ਆਦਿ ਅਤੇ ਸਰੀਰ ਦੇ ਅੰਦਰੋਂ ਪੈਦਾ ਹੁੰਦੇ ਨੁਕਸਾਨਦਾਇਕ ਤੱਤਾਂ ਜਿਵੇਂ ਕੈਂਸਰ ਸੈੱਲ, ਫਰੀ ਆਕਸੀਜਨ ਆਦਿ ਨੂੰ ਨਾਲੋ-ਨਾਲ ਖ਼ਤਮ ਕਰ ਦਿੰਦੇ ਹਨ।

ਆਪਾਂ ਇਹ ਗੱਲ ਪਹਿਲਾਂ ਜਾਣ ਚੁੱਕੇ ਹਾਂ ਕਿ ਜਾਨਵਰਾਂ ਵਿੱਚ ਮਨੁੱਖ਼ਾਂ ਦੇ ਮੁਕਾਬਲੇ ਬਿਮਾਰੀਆਂ ਘੱਟ ਹੁੰਦੀਆਂ ਹਨ ਕਿਉਂਕਿ ਉਹ ਮਨੁੱਖ਼ਾਂ ਦੀ ਤਰ੍ਹਾਂ ਆਪਣੇ ਆਪ ਨੂੰ ਕੁਦਰਤ ਦੇ ਖਿਲਾਫ਼ ਕਾਰਜਸ਼ੀਲ ਨਹੀਂ ਕਰਦੇ। ਉਹ ਗਰਮੀ, ਸਰਦੀ ਦੇ ਮਾਹੌਲ ਨੂੰ ਆਪਣੀ ਸਰੀਰਕ ਸਮਰਥਾ ਦੇ ਮੁਤਾਬਕ ਝੇਲਦੇ ਤੇ ਰਾਹ ਕੱਢਦੇ ਹਨ ਜਦਕਿ ਮਨੁੱਖ਼ ਗਰਮੀ ਵਿੱਚ ਏ.ਸੀ. ਦੀ ਠੰਡੀ ਹਵਾ ਭਾਲਦਾ ਹੈ ਤੇ ਸਰਦੀ ਵਿੱਚ ਸਰੀਰ ਨੂੰ ਗਰਮ ਰੱਖਣ ਲਈ ਅਨੇਕਾਂ ਉਪਰਾਲੇ ਕਰਦਾ ਹੈ। ਉਹ ਸਰੀਰ ਨੂੰ ਤਾਕਤ ਦੇਣ ਵਾਲੀ ਖ਼ੁਰਾਕ ਨੂੰ ਕੁਦਰਤੀ ਢੰਗ ਨਾਲ ਨਹੀਂ ਸਗੋਂ ਤੋੜ-ਮਰੋੜ ਕੇ ਖਾਂਦਾ ਹੈ। ਇਸੇ ਲਈ ਅਸੀਂ ਅੱਜ ਕਹਿੰਦੇ ਹਾਂ ਕਿ ਮਨੁੱਖ਼ ਨੇ ਆਪਣੇ ਸਰੀਰ ਨੂੰ 'ਸੋਹਲ' ਬਣਾ ਲਿਆ ਹੈ, ਜਿਸ ਕਰਕੇ ਉਹ ਛੇਤੀ ਹੀ ਬਿਮਾਰ ਹੋ ਜਾਂਦਾ ਹੈ। ਅਸਲ 'ਚ ਮਨੁੱਖ਼ ਨੇ ਆਪਣੀ ਸਰੀਰਕ ਸੁਰੱਖਿਆ ਪ੍ਰਣਾਲੀ ਨੂੰ ਬਲਵਾਨ ਨਹੀਂ ਕੀਤਾ। ਮਨੁੱਖ਼ ਨੇ ਇਸ ਕੁਦਰਤੀ ਵਰਤਾਰੇ ਨੂੰ ਨਾ ਸਮਝ ਕੇ ਬਾਹਰੀ ਜਗਤ ਵਿੱਚੋਂ ਹੀ ਆਰਾਮ ਲੱਭਣ ਦੀ ਕੋਸ਼ਿਸ਼ ਕੀਤੀ ਹੈ। ਇਹੋ ਕਾਰਣ ਹੈ ਕਿ ਉਹ ਹੌਲੀ-ਹੌਲੀ ਦਵਾਈਆਂ ਨੂੰ ਹਰ ਮਰਜ਼ ਦਾ ਇਲਾਜ ਦੱਸਣ ਲੱਗ ਪਿਆ ਹੈ ਜੋ ਕਿ ਸਗੋਂ ਦਵਾਈ ਸਨਅਤ ਦੇ ਹੱਕ ਵਿੱਚ ਭੁਗਤਦਾ ਹੈ।

ਦਵਾਈਆਂ ਦੇ ਖ਼ੇਤਰ ਵਿੱਚ ਜਿੰਨੀ ਮਕਬੂਲੀਅਤ ਵਿਟਾਮਿਨਜ਼ ਨੇ ਖੱਟੀ ਹੈ, ਉਹ ਕਿਸੇ ਹੋਰ ਦਵਾਈ ਦੇ ਹਿੱਸੇ ਨਹੀਂ ਆਈ। ਅੱਜ ਵੀ ਅਸੀਂ ਵਿਟਾਮਿਨ ਦੇ ਕੈਪਸੂਲਾਂ/ਟੀਕਿਆਂ ਨੂੰ ਤਾਕਤ ਦੀ ਦਵਾਈ ਤੇ ਟੀਕੇ ਕਹਿੰਦੇ ਹਾਂ। ਮਰੀਜ਼ ਤਾਂ ਮਰੀਜ਼ ਆਮ ਲੋਕ ਵੀ ਡਾਕਟਰਾਂ ਜਾਂ ਕੈਮਿਸਟਾਂ ਕੋਲ ਖ਼ੁਦ ਜਾ ਕੇ ਕਹਿਣਗੇ, 'ਕਮਜ਼ੋਰੀ ਹੋ ਗਈ ਹੈ, 5 ਕੁ ਟੀਕੇ ਤਾਕਤ ਦੇ ਹੀ ਲਾ

ਦਿਓ।' ਜਦਕਿ ਇਹ ਸਾਰੇ ਤੱਤ ਆਪਣੀ ਕੁਦਰਤੀ ਅਵਸਥਾ ਵਿੱਚ ਸਾਡੀ ਖ਼ੁਰਾਕ 'ਚ ਮੌਜੂਦ ਹਨ। ਖ਼ੁਰਾਕ ਵਿਟਾਮਿਨ ਦੀ ਕਾਢ ਤੋਂ ਬਾਅਦ ਅੱਜ ਜੋ ਖ਼ੁਰਾਕੀ ਤੱਤ ਦਵਾਈ ਦੇ ਰੂਪ ਵਿੱਚ ਅਹਿਮੀਅਤ ਹਾਸਲ ਕਰ ਰਹੇ ਹਨ, ਉਹ ਹਨ: ਐਂਟੀਆਕਸੀਡੈਂਟ। ਇਹ ਖ਼ੁਰਾਕੀ ਤੱਤਾਂ ਦਾ ਉਹ ਸਮੂਹ ਹੈ, ਜਿਸ ਵਿੱਚ ਕੁਝ ਵਿਟਾਮਿਨ, ਕੁਝ ਖਣਿਜ ਪਦਾਰਥ ਤੇ ਬਾਓਫ਼ਲੈਵੀਨਾਊਡ ਆਉਂਦੇ ਹਨ। ਜਿਵੇਂ ਬੀਟਾ ਕੈਰੋਟੀਨ, ਵਿਟਾਮਿਨ ਸੀ, ਵਿਟਾਮਿਨ ਈ, ਵਿਟਾਮਿਨ ਬੀ-6, ਬੀ-12, ਬੀ-1, ਵਿਟਾਮਿਨ-ਏ ਅਤੇ ਖਣਿਜ ਪਦਾਰਥਾਂ ਵਿੱਚੋਂ ਕਾਪਰ, ਜ਼ਿੰਕ, ਸੀਲੀਨੀਅਮ, ਮੈਗਨੀਸ਼ੀਅਮ, ਕੈਲਸ਼ੀਅਮ ਆਦਿ। ਸਿਹਤ ਵਿਗਿਆਨ ਨੇ ਜਦੋਂ ਬਿਮਾਰੀਆਂ ਦੇ ਕਾਰਣਾਂ ਦਾ ਅਧਿਐਨ ਕੀਤਾ ਤਾਂ ਕਈ ਹੋਰ ਕਾਰਣਾਂ ਵਿੱਚੋਂ ਇੱਕ ਕਾਰਣ ਇਹ ਵੀ ਲੱਭਿਆ ਕਿ ਸਰੀਰ ਵਿੱਚ ਜਦੋਂ ਅੱਡ-ਅੱਡ ਰਸਾਇਣ ਆਪਸ ਵਿੱਚ ਰਲਦੇ ਹਨ ਤਾਂ ਇਸ ਪ੍ਰਕਿਰਿਆ ਦੌਰਾਨ ਆਕਸੀਜਨ ਦੇ ਫਰੀ ਰੈਡੀਕਲ ਪੈਦਾ ਹੁੰਦੇ ਹਨ। ਸਰੀਰ ਦੀਆਂ ਬਹੁਤੀਆਂ ਬਿਮਾਰੀਆਂ ਜਾਂ ਸਰੀਰ ਨੂੰ ਕਮਜ਼ੋਰ ਕਰਨ ਵਿੱਚ ਆਕਸੀਜਨ ਦੇ ਇਨ੍ਹਾਂ ਫਰੀ ਰੈਡੀਕਲ ਦੀ ਭੂਮਿਕਾ ਹੈ, ਜਿਸ ਕਾਰਣ ਸਰੀਰ ਵਿੱਚ ਐਲਰਜੀ, ਜੋੜਾਂ ਦਾ ਦਰਦ, ਜ਼ੁਕਾਮ ਤੇ ਇਸ ਦੇ ਨਾਲ ਕੈਂਸਰ, ਦਿਲ ਦੀਆਂ ਬਿਮਾਰੀਆਂ, ਗੰਭੀਰ ਲੰਮੀਆਂ ਬਿਮਾਰੀਆਂ ਤੇ ਵੱਡੀ ਉਮਰ ਦੇ ਸਰੀਰਕ ਲੱਛਣ ਪੈਦਾ ਹੁੰਦੇ ਹਨ। ਐਂਟੀ ਆਕਸੀਡੈਂਟ, ਆਕਸੀਜਨ ਦੇ ਇਨ੍ਹਾਂ ਫਰੀ ਰੈਡੀਕਲ ਨੂੰ ਰੋਕਦੇ ਹਨ ਤੇ ਕਾਰਜਸ਼ੀਲ ਨਹੀਂ ਹੋਣ ਦਿੰਦੇ। ਇਹ ਪਹਿਲਾਂ ਹੀ ਇਨ੍ਹਾਂ ਨੂੰ ਆਪਣੇ ਆਪ 'ਚ ਸਮੋ ਲੈਂਦੇ ਹਨ। ਇਸ ਤਰ੍ਹਾਂ ਇਹ ਬਿਮਾਰੀਆਂ ਨੂੰ ਹੋਣ ਤੋਂ ਰੋਕਣ ਤੋਂ ਇਲਾਵਾ ਮਨੁੱਖ ਦੀ ਵਡੇਰੀ ਉਮਰ ਦੇ ਲੱਛਣ ਵੀ ਘੱਟ ਕਰਦੇ ਹਨ, ਭਾਵ ਜੋ ਲੋਕ ਐਂਟੀਆਕਸਾਈਡ ਦਾ ਪ੍ਰਯੋਗ ਨਿਯਮਤ ਰੂਪ ਵਿੱਚ ਕਰਦੇ ਹਨ, ਉਹ ਲੰਮੇ ਸਮੇਂ ਤੱਕ ਜਵਾਨ ਰਹਿੰਦੇ ਹਨ।

ਕੁਦਰਤ ਦੇ ਵਿਕਾਸ ਕਾਰਜ ਨਾਲ ਮਨੁੱਖੀ ਸਰੀਰ ਵਿੱਚ ਹਰ ਕਾਰਜ ਲਈ ਵੱਖਰਾ ਪ੍ਰਬੰਧ ਹੈ। ਖ਼ੁਰਾਕ, ਪਿਸ਼ਾਬ (ਨਿਕਾਸ), ਹਵਾ-ਫ਼ੇਫ਼ੜੇ, ਦਿਲ-ਖ਼ੂਨ-ਨਾੜਾਂ, ਦਿਮਾਗ਼ ਅਤੇ ਨਸਾਂ ਆਦਿ। ਇਸੇ ਤਰ੍ਹਾਂ ਹੀ ਸੁਰੱਖਿਆ ਪ੍ਰਬੰਧ ਹਰੇਕ ਪ੍ਰਣਾਲੀ ਜਿੰਨਾ ਅਹਿਮ ਹੈ। ਸਿਹਤ ਵਿਗਿਆਨੀਆਂ ਨੇ ਇਸ ਪ੍ਰਣਾਲੀ ਨੂੰ ਬਹੁਤ ਦੇਰ ਨਾਲ ਜਾਣਿਆ, ਸਮਝਿਆ ਹੈ। ਇਸ ਪ੍ਰਬੰਧ ਦੀਆਂ ਬਹੁਤੀਆਂ ਗੁੰਝਲਾਂ ਏਡਜ਼ ਦੀ ਬਿਮਾਰੀ ਆਉਣ ਨਾਲ ਸਾਮਹਣੇ ਆਈਆਂ ਹਨ, ਕਿਉਂ ਜੋ ਏਡਜ਼ ਦੀ ਬਿਮਾਰੀ ਦਾ ਵਾਇਰਸ ਸਰੀਰ ਦੀ ਸੁਰੱਖਿਆ ਪ੍ਰਣਾਲੀ ਤੇ ਹਮਲਾ ਕਰਦਾ ਹੈ ਤੇ ਉਸ ਨੂੰ ਬਰਬਾਦ ਕਰਦਾ ਹੈ। ਜਦੋਂ ਇਹ ਪ੍ਰਣਾਲੀ ਕਮਜ਼ੋਰ ਹੋ ਜਾਂਦੀ ਹੈ ਤਾਂ ਏਡਜ਼ ਦਾ ਮਰੀਜ਼ ਕਿਸੇ ਹੋਰ ਬਿਮਾਰੀ (ਸਾਹ ਜਾਂ ਪੇਟ) ਦੀ ਬਿਮਾਰੀ ਨਾਲ ਮਰ ਜਾਂਦਾ ਹੈ। ਇਸ ਸਮੇਂ ਕੋਈ ਦਵਾਈ ਅਸਰ ਨਹੀਂ ਕਰਦੀ। ਇਸੇ ਤੱਥ ਤੋਂ ਅਸੀਂ ਸੁਰੱਖਿਆ ਪ੍ਰਣਾਲੀ ਦੀ ਅਹਿਮੀਅਤ ਦਾ ਅੰਦਾਜ਼ਾ ਲਗਾ ਸਕਦੇ ਹਾਂ। ਜਦੋਂ ਤੱਕ ਸੁਰੱਖਿਆ ਪ੍ਰਣਾਲੀ ਕਾਰਗਰ ਨਹੀਂ, ਦਵਾਈਆਂ ਥੋੜ੍ਹ ਚਿਰੀ ਇਲਾਜ ਹਨ। ਆਖ਼ਰ ਅਸੀਂ ਚੰਗੀ ਖ਼ੁਰਾਕ, ਸਾਫ਼ ਸੁਥਰੇ ਵਾਤਾਵਰਣ, ਚੰਗੀ ਸਾਫ਼ ਹਵਾ, ਤਣਾਓ ਰਹਿਤ ਮਾਹੌਲ, ਰੋਜ਼ਾਨਾ ਕਸਰਤ, ਵਧੀਆ ਮਦਦਗਾਰ ਸਮਾਜਿਕ ਤਾਣਾ ਬਾਣਾ ਆਦਿ ਦੀ ਹੀ ਗੱਲਬਾਤ ਕਰਦੇ ਹਾਂ ਜੋ ਸਾਡੇ ਸਰੀਰ ਨੂੰ ਸਥਾਈ ਤਾਕਤ ਬਖਸ਼ਦੇ ਹਨ।

ਵਿਟਾਮਿਨ ਅਤੇ ਖਣਿਜ ਪਦਾਰਥਾਂ ਬਾਰੇ ਪਹਿਲਾਂ ਵੀ ਪਤਾ ਸੀ ਪਰ ਐਂਟੀਆਕਸੀਡੈਂਟ ਦੀ ਖ਼ੋਜ ਬਾਅਦ ਵਿੱਚ ਹੋਈ। ਉਸ ਦੀ ਭੂਮਿਕਾ ਦਾ ਘੇਰਾ ਵੱਡਾ ਹੈ। ਇਸ ਵਿੱਚ ਕੁਝ ਵੱਧ ਤੱਤ ਸ਼ਾਮਲ ਹਨ ਤੇ ਇਹ ਤਕਰੀਬਨ ਸਾਰੀਆਂ ਦੀਆਂ ਸਾਰੀਆਂ ਬਿਮਾਰੀਆਂ ਨੂੰ ਰੋਕਣ ਲਈ ਲੋੜੀਂਦੇ ਹਨ। ਐਂਟੀਆਕਸੀਡੈਂਟ ਦੀ ਖ਼ੋਜ ਤੋਂ ਬਾਅਦ ਤਕਰੀਬਨ ਸਾਰੀਆਂ ਕੰਪਨੀਆਂ ਨੇ ਉਨ੍ਹਾਂ ਦੇ ਕੈਪਸੂਲ ਬਣਾਏ। ਇਨ੍ਹਾਂ ਕੈਪਸੂਲਾਂ ਵਿੱਚ ਲੋੜੀਂਦੇ ਤੱਤ ਪਾਏ ਜਾਂਦੇ ਹਨ ਤੇ ਕੰਪਨੀਆਂ ਵੱਲੋਂ ਹਰ ਡਾਕਟਰ ਨੂੰ ਇਨ੍ਹਾਂ 'ਤਾਕਤ ਦੀਆਂ ਦਵਾਈਆਂ' ਨੂੰ ਲਿਖਣ ਲਈ ਕਿਹਾ ਜਾਂਦਾ ਹੈ। ਉਦੋਂ ਹੋਰ ਵੀ ਸੌਖਾ ਹੁੰਦਾ ਹੈ ਜਦੋਂ ਮਰੀਜ਼ ਖ਼ੁਦ ਹੀ ਤਾਕਤ ਦੀ ਦਵਾਈ ਦੀ ਮੰਗ ਕਰਦਾ ਹੈ। ਇਸ ਸਾਰੀ ਸਥਿਤੀ ਦੇ ਮੱਦੇ ਨਜ਼ਰ ਹੁਣ ਸਾਡੇ ਸਾਹਮਣੇ ਅਹਿਮ ਸੁਆਲ ਇਹ ਹੈ ਕਿ ਇਨ੍ਹਾਂ ਖ਼ੁਰਾਕੀ ਤੱਤਾਂ ਨੂੰ ਕਿਸ ਰੂਪ 'ਚ ਲਿਆ ਜਾਵੇ। ਕੀ ਇਨ੍ਹਾਂ ਨੂੰ ਦਵਾਈ ਕੰਪਨੀਆਂ ਵੱਲੋਂ ਬਣਾਏ ਗਏ ਕੈਪਸੂਲਾਂ ਵਿੱਚੋਂ ਹਾਸਲ ਕੀਤਾ ਜਾਵੇ ਤੇ ਜਾਂ ਫਿਰ ਰੋਜ਼ ਮਰ੍ਹਾ ਦੀ ਖ਼ੁਰਾਕ ਵਿੱਚੋਂ ਲਿਆ ਜਾਵੇ। ਜੇਕਰ ਅਸੀਂ ਇਨ੍ਹਾਂ ਖ਼ੁਰਾਕੀ ਤੱਤਾਂ ਨੂੰ ਕੁਦਰਤੀ ਅਵਸਥਾ ਵਿੱਚੋਂ ਹਾਸਲ ਕਰਨਾ ਚਾਹੁੰਦੇ ਹਾਂ ਤਾਂ ਉਹ ਹਨ ਪੂਰੀ ਕਣਕ ਦਾ ਆਟਾ, ਬਗ਼ੈਰ ਪਾਲਿਸ਼ ਕੀਤੇ (ਭੂਰੇ ਚਾਵਲ), ਹਰੀਆਂ ਪੱਤੇਦਾਰ ਸਬਜ਼ੀਆਂ, ਲਾਲ ਅਤੇ ਪੀਲੇ ਰੰਗ ਦੀਆਂ ਸਬਜ਼ੀਆਂ ਤੇ ਫ਼ਲ, ਪੁੰਗਰੀਆਂ ਹੋਈਆਂ ਦਾਲਾਂ ਆਦਿ। ਇਹ ਵੀ ਇੱਕ ਸੁਆਲ ਹੈ ਕਿ ਇਨ੍ਹਾਂ ਨੂੰ ਕੈਪਸੂਲਾਂ ਦੇ ਰੂਪ 'ਚ ਹਾਸਲ ਕਰਨ ਦੇ ਮੁਕਾਬਲੇ ਖ਼ੁਰਾਕ ਵਿੱਚੋਂ ਹਾਸਲ ਕਰਨਾ ਸੌਖਾ ਹੈ। ਮਨੁੱਖੀ ਫ਼ਿਤਰਤ ਹੈ ਕਿ ਉਹ ਸੌਖ਼ ਪਸੰਦ ਕਰਦਾ ਹੈ, ਇਸੇ ਦਾ ਲਾਹਾ ਦਵਾਈ ਕੰਪਨੀਆਂ ਲੈਂਦੀਆਂ ਹਨ। ਮਨੁੱਖ ਦੀ ਇਸੇ ਮਾਨਸਿਕਤਾ ਨੂੰ ਮੁੱਖ ਰੱਖ ਕੇ ਉਹ ਇਸ਼ਤਿਹਾਰਬਾਜੀ ਕਰਦੀਆਂ ਹਨ। ਇਸ ਗੱਲ ਵਿੱਚ ਕੋਈ ਅੱਤਕਥਨੀਂ ਨਹੀਂ ਕਿ ਜੇਕਰ ਰੋਟੀ ਅਤੇ ਭੁੱਖ ਦਾ ਬਦਲ ਕੈਪਸੂਲ ਬਣ ਜਾਣ ਤਾਂ ਵੀ ਇਸ ਭੱਜ-ਨੱਠ ਦੀ ਜ਼ਿੰਦਗੀ 'ਚ ਮਨੁੱਖ ਉਨ੍ਹਾਂ ਨੂੰ ਕਬੂਲ ਕਰਨ ਵਿੱਚ ਦੇਰ ਨਹੀਂ ਲਗਾਉਣਗੇ।

ਦਵਾਈ ਸਨਅਤ ਤਾਂ ਲਾਜ਼ਮੀ ਚਾਹੇਗੀ ਕਿ ਇਸ ਖ਼ੋਜ ਦਾ ਫਾਇਦਾ ਲਿਆ ਜਾਵੇ ਤੇ ਇਨ੍ਹਾਂ ਤੱਤਾਂ ਨੂੰ ਕੈਪਸੂਲਾਂ, ਗੋਲੀਆਂ ਵਿੱਚ ਮੁਹੱਈਆ ਕਰਵਾਇਆ ਜਾਵੇ।



ਇਸ਼ਤਿਹਾਰਬਾਜੀ ਰਾਹੀਂ ਉਕਸਾਉਣ ਤੋਂ ਇਲਾਵਾ ਉਨ੍ਹਾਂ ਕੋਲ ਸਿਹਤ ਵਿਭਾਗ ਨਾਲ ਜੁੜੇ ਡਾਕਟਰ ਹਨ, ਜਿਨ੍ਹਾਂ ਦੇ ਪੈੱਨ ਨੂੰ ਦਿਸ਼ਾ ਨਿਰਦੇਸ਼ ਦਿੱਤੇ ਜਾ ਸਕਦੇ ਹਨ ਜਾਂ ਕੰਪਨੀਆਂ ਵੱਲੋਂ ਇੱਕ ਵਧੀਆ ਪੈੱਨ ਨਾਲ ਡਾਕਟਰਾਂ ਨੂੰ ਨਿਵਾਜ਼ਿਆ ਜਾ ਸਕਦਾ ਹੈ। ਇੱਕ ਹੋਰ ਅਹਿਮ ਗੱਲ ਸਮਝਣ ਵਾਲੀ ਹੈ ਕਿ ਇਨ੍ਹਾਂ ਐਂਟੀਆਕਸੀਡੈਂਟਸ ਨੂੰ ਕੈਪਸੂਲ ਜਾਂ ਗੋਲੀ ਦੇ ਰੂਪ 'ਚ ਲੈਣ ਦਾ ਕੋਈ ਲਾਭ ਵੀ ਹੈ ? ਜੇਕਰ ਹੈ ਤਾਂ ਕਿੰਨਾ ਕੁ। ਇਹ ਸੁਆਲ ਅਜੇ ਤੱਕ ਸਿਹਤ ਮਾਹਿਰਾਂ ਲਈ ਵਾਦ-ਵਿਵਾਦ ਦਾ ਵਿਸ਼ਾ ਹੈ। ਅਸੀਂ ਮੰਨਦੇ ਹਾਂ ਕਿ ਵਿਟਾਮਿਨ, ਖਣਿਜ ਪਦਾਰਥ ਅਤੇ ਐਂਟੀਆਕਸੀਡੈਂਟਸ ਦੀ ਲੋੜ ਹੈ। ਇਹ ਮਹੱਤਵਪੂਰਨ ਤੱਤ ਹਨ। ਸਿਹਤ ਵਿਗਿਆਨ ਦੇ ਖ਼ੋਜ ਦੇ ਪਹਿਲੂ ਤੋਂ ਸਮਝੀਏ ਤਾਂ ਇਹ ਸਾਰੇ ਬਹੁਤ ਹੀ ਮਾਤਰਾ ਵਿੱਚ ਲੋੜੀਂਦੇ ਹਨ। ਇਨ੍ਹਾਂ ਦੀ ਖ਼ੋਜ ਵੇਲੇ ਪਹਿਲਾਂ ਕੈਲਸ਼ੀਅਮ ਅਤੇ ਆਇਰਨ ਬਾਰੇ ਪਤਾ ਚੱਲਿਆ। ਕੈਲਸ਼ੀਅਮ ਹੱਡੀਆਂ ਲਈ ਅਤੇ ਆਇਰਨ ਖ਼ੂਨ ਲਈ। ਇਹ ਤੇਵੇਂ ਤੱਤ ਮੁਤਾਬਲਤਨ ਹੋਰਨਾਂ ਤੱਤਾਂ ਤੋਂ ਕੁਝ ਵੱਧ ਮਾਤਰਾ ਵਿੱਚ ਲੋੜੀਂਦੇ ਹਨ। ਸਰੀਰ ਦੀ ਜਾਂਚ ਵੇਲੇ ਉਸ ਸਮੇਂ ਦੀ ਤਕਨਾਲੋਜੀ ਨੇ ਇਹ ਲੱਭੇ। ਇਹ ਵਿਚਾਰ ਵਿੱਚ ਆਏ। ਫਿਰ ਹੌਲੀ-ਹੌਲੀ ਪਤਾ ਚੱਲਿਆ ਕਿ ਜੇਕਰ ਕੈਲਸ਼ੀਅਮ ਅਤੇ ਆਇਰਨ ਇਕੱਲੇ-ਇਕੱਲੇ ਦਿੱਤੇ ਜਾਣ ਤਾਂ ਇਹ ਬਹੁਤੇ ਕਾਰਗਰ ਨਹੀਂ ਹੁੰਦੇ। ਇਨ੍ਹਾਂ ਤੱਤਾਂ ਨੂੰ ਪੇਟ ਜਾਂ ਆਂਤੜੀਆਂ ਵਿੱਚੋਂ ਖ਼ੂਨ ਜਜ਼ਬ ਨਹੀਂ ਕਰਦਾ। ਖ਼ੋਜ ਦੇ ਪਹਿਲੂ ਤੋਂ ਪਤਾ ਲੱਗਾ ਕਿ ਆਇਰਨ ਨੂੰ ਜਜ਼ਬ ਹੋਣ ਲਈ ਵਿਟਾਮਿਨ-ਸੀ, ਵਿਸ਼ੇਸ਼ ਤੌਰ ਤੇ ਅਤੇ ਹੋਰ ਕਈ ਤੱਤਾਂ ਦੀ ਮਦਦ ਦੀ ਲੋੜ ਹੁੰਦੀ ਹੈ ਜਦਕਿ ਕੈਲਸ਼ੀਅਮ ਨੂੰ ਵਿਟਾਮਿਨ-ਡੀ ਦੀ। ਆਇਰਨ ਦੀ ਲੋੜ ਖ਼ੂਨ ਵਿੱਚ ਹੀਮੋਗਲੋਬਿਨ ਬਣਾਉਣ ਲਈ ਹੁੰਦੀ ਹੈ। ਇਸ ਖ਼ੂਨ ਦੇ ਕਣ ਦਾ ਮਹੱਤਵਪੂਰਨ ਤੱਤ ਪ੍ਰੋਟੀਨ ਹੈ। ਜੇਕਰ ਅਸੀਂ ਖ਼ੁਰਾਕ ਵਿੱਚ ਪ੍ਰੋਟੀਨ ਨਹੀਂ ਲੈਂਦੇ ਤਾਂ ਆਇਰਨ ਦਾ ਕੋਈ ਲਾਭ ਨਹੀਂ। ਇਸ ਤੋਂ ਇੱਕ ਅਹਿਮ ਸਿੱਟਾ ਸਾਮਹਣੇ ਆਉਂਦਾ ਹੈ ਕਿ ਸਾਰੇ ਐਂਟੀਆਕਸੀਡੈਂਟਸ (ਖ਼ੁਰਾਕੀ ਤੱਤ) ਆਪਸ ਵਿੱਚ ਮਿਲ ਕੇ ਹੀ ਕਾਰਜਸ਼ੀਲ ਹੁੰਦੇ ਹਨ।

ਹੁਣ ਇੱਕ ਹੋਰ ਪਹਿਲੂ ਨੂੰ ਸਮਝਦੇ ਹਾਂ। ਜੇਕਰ ਗੌਰ ਕੀਤਾ ਹੋਵੇ ਕਿ ਬੀਕਾਸੂਲ ਦੇ ਕੈਪਸੂਲ ਆਮ ਤੌਰ ਤੇ ਤਾਕਤ ਦੇ ਕੈਪਸੂਲ ਵਜੋਂ ਪ੍ਰਸਿੱਧ ਹਨ। ਆਮ ਲੋਕ ਜਦ ਕਮਜ਼ੋਰੀ ਮਹਿਸੂਸ ਕਰਨ ਤਾਂ ਖ਼ੁਦ ਹੀ ਇਹ ਕੈਪਸੂਲ ਲੈ ਕੇ ਖਾ ਲੈਂਦੇ ਹਨ। ਹੁਣ ਪਿਛਲੇ ਕੁਝ ਸਮੇਂ ਤੋਂ ਇਹ ਕੈਪਸੂਲ ਬੀਕਾਸੂਲ-ਜੈੱਡ ਦੇ ਨਾਂ ਨਾਲ ਮਿਲਦੇ ਹਨ। ਹੁਣ ਇਨ੍ਹਾਂ ਵਿੱਚ ਪਹਿਲਾਂ ਮੌਜੂਦ ਤੱਤਾਂ ਤੋਂ ਇਲਾਵਾ ਜ਼ਿੰਕ ਵੀ ਪਾ ਦਿੱਤਾ ਗਿਆ ਹੈ ਕਿਉਂ ਜੋ ਹੁਣ ਜ਼ਿੰਕ ਵੀ ਇੱਕ ਅਹਿਮ ਤੱਤ ਮੰਨਿਆ ਜਾਣ ਲੱਗਾ ਹੈ। ਇਸ ਦਾ ਪਤਾ ਹੁਣ ਚੱਲਿਆ ਹੈ। ਇਸ ਪਹਿਲੂ ਤੋਂ ਇਹ ਗੱਲ ਸਪੱਸ਼ਟ ਕਰਨ ਦੀ ਕੋਸ਼ਿਸ਼ ਹੈ ਕਿ ਸਾਡੀ ਅਜੋਕੀ ਨਵੀਂ ਤਕਨਾਲੋਜੀ ਨੇ ਸਰੀਰ ਦੇ ਕੁਝ ਹੋਰ ਮਹੀਨ, ਬਹੁਤ ਹੀ ਘੱਟ ਮਾਤਰਾ ਵਿੱਚ ਲੋੜੀਂਦੇ ਤੱਤਾਂ ਬਾਰੇ ਖ਼ੋਜ ਕੀਤੀ ਹੈ। ਇਨ੍ਹਾਂ ਵਿੱਚ ਜ਼ਿੰਕ, ਸੀਲੀਨੀਅਮ ਤੇ ਹੋਰ ਕਈ ਤੱਤ ਹਨ। ਪੁਰਾਣੀ ਤਕਨਾਲੋਜੀ ਇਨ੍ਹਾਂ ਤੱਤਾਂ ਨੂੰ ਫੜ ਨਹੀਂ ਸਕਦੀ। ਇਸ ਸਮਝ ਨੂੰ ਇੱਕ ਹੋਰ ਪਹਿਲੂ ਨਾਲ ਜੋੜ ਕੇ ਪੂਰੀ ਸਥਿਤੀ ਸਪੱਸ਼ਟ ਹੋਵੇਗੀ। ਇੱਕ ਅਧਿਐਨ ਵਿੱਚ ਇਹ ਦੇਖਿਆ ਗਿਆ ਹੈ ਕਿ ਜੇਕਰ ਤੁਸੀਂ ਇੱਕ ਪਾਸੇ ਗਾਜਰ ਖਾਂਦੇ ਹੋ ਤੇ ਦੂਸਰੇ ਪਾਸੇ ਗਾਜਰ ਦਾ ਜੂਸ ਪੀਂਦੇ ਹੋ ਤਾਂ ਗਾਜਰ ਦੇ ਜੂਸ ਨਾਲ ਸਰੀਰ ਨੂੰ ਓਨੀ ਤਾਕਤ ਨਹੀਂ ਮਿਲਦੀ ਜਿੰਨੀ ਗਾਜਰ ਖਾਣ ਨਾਲ। ਇਸੇ ਤਰ੍ਹਾਂ ਹੀ ਟਮਾਟਰ ਖਾਣ ਨਾਲ ਜੋ ਗੁਣ ਉਸ 'ਚ ਮੌਜੂਦ ਹਨ, ਉਨ੍ਹਾਂ ਨੂੰ ਸੌ ਨੰਬਰ ਦੇਈਏ ਤਾਂ ਟਮਾਟਰ ਦਾ ਸੂਪ ਪੀਣ ਨਾਲ ਉਹ ਨੰਬਰ ਪੱਚੀ ਰਹਿ ਜਾਂਦੇ ਹਨ। ਭਾਵ ਇੱਕ ਚੌਥਾਈ ਲਾਭ ਹੁੰਦਾ ਹੈ। ਇਸ ਤੋਂ ਕੀ ਭਾਵ ਹੈ ? ਮਤਲਬ ਇਹ ਕਿ ਅਸੀਂ ਇਹ ਸਮਝੀਏ ਕਿ ਵਿਗਿਆਨਕ ਖ਼ੋਜਾਂ ਰਾਹੀਂ ਅਸੀਂ ਅੱਜ ਕਈ ਨਵੇਂ ਤੱਤ ਖ਼ੋਜੇ ਹਨ, ਹੋਰ ਵੀ ਤੱਤ ਅਜੇ ਮੌਜੂਦ ਹੋਣ ਜੋ ਅਜੇ ਸਾਡੀ ਪਕੜ ਤੋਂ ਬਾਹਰ ਹੋਣ। ਇਸ ਨੂੰ ਇਸ ਢੰਗ ਨਾਲ ਸਮਝਣ ਦੀ ਲੋੜ ਹੈ। ਇਹ ਕੁਦਰਤ ਦੀ ਕਿਸੇ ਵੀ ਖਾਣ ਵਸਤੂ ਵਿੱਚ (ਗਾਜਰ, ਟਮਟਰ ਜਾਂ ਹੋਰ) ਇਕੱਠਿਆਂ ਮਿਲ ਕੇ ਕਾਰਜ ਕਰਨ ਦੀ ਸਮਰਥਾ ਹੈ। ਅਸੀਂ ਆਪਣੇ ਸਵਾਦ ਨੂੰ ਸਾਹਮਣੇ ਰੱਖਦੇ ਹੋਏ ਟਮਾਟਰ, ਗਾਜਰ, ਸੰਤਰੇ, ਸੇਬ ਤੇ ਹੋਰ ਫ਼ਲਾਂ ਨੂੰ ਨਵੇਂ-ਨਵੇਂ ਰੂਪਾਂ 'ਚ ਵਰਤਦੇ ਹਾਂ ਤੇ ਉਨ੍ਹਾਂ ਨੂੰ ਸਮੁੱਚਤਾ ਵਿੱਚ ਇਸਤੇਮਾਲ ਕਰਨ ਤੋਂ ਪ੍ਰਹੇਜ਼ ਕਰਦੇ ਹਾਂ। ਟਮਾਟਰ ਨੂੰ ਅਸੀਂ ਇਸਤੇਮਾਲ ਕਰਦੇ ਹਾਂ, ਬੀਟਾਕੈਰੋਟੀਨ, ਵਿਟਾਮਿਨ-ਸੀ, ਲਾਈਕੋਪੀਨ ਆਦਿ ਲਈ (ਜੋ ਤੱਤ ਸਾਨੂੰ ਪਤਾ ਹਨ) ਤੇ ਜਦੋਂ ਅਸੀਂ ਸੂਪ ਬਣਾ ਕੇ ਛਾਣ ਪੁਣ ਕੇ ਫੋਮ ਬਾਹਰ ਸੁੱਟ ਦਿੰਦੇ ਹਨ ਤਾਂ ਹੋ ਸਕਦਾ ਹੈ ਕਿ ਉਸ ਵਿੱਚ ਕੋਈ ਉਹ ਤੱਤ ਜੋ ਬਹੁਤ ਮਾਮੂਲੀ ਮਾਤਰਾ ਵਿੱਚ ਸੀ (ਸਾਨੂੰ ਜੋ ਪਤਾ ਨਹੀਂ) ਉਸ ਦੀ ਮੌਜੂਦਗੀ ਉਪਰੋਕਤ ਤੱਤਾਂ ਨੂੰ ਜਜ਼ਬ ਕਰਨ ਲਈ ਜ਼ਰੂਰੀ ਸੀ। ਅਸੀਂ ਉਸ ਨੂੰ ਨਹੀਂ ਵਰਤਿਆ ਜਾਂ ਸੂਪ ਬਣਾਉਣ ਖ਼ਾਤਰ ਉਬਾਲਣ ਵੇਲੇ ਬਰਬਾਦ ਕਰ ਦਿੱਤਾ ਜੋ ਸੂਪ ਨੂੰ ਇੱਕ ਚੌਥਾਈ ਨੰਬਰ ਦਿਵਾਉਣ ਵਿੱਚ ਕਾਰਜਸ਼ੀਲ ਹੋਇਆ। ਇਹੋ ਕਾਰਣ ਗਾਜਰ ਜਾਂ ਹੋਰ ਕਿਸੇ ਫ਼ਲ ਸਬਜ਼ੀ ਬਾਰੇ ਕਿਹਾ ਜਾ ਸਕਦਾ ਹੈ।

ਲੈਬਾਰਟਰੀ ਵਿੱਚ ਅਧਿਐਨ ਲਈ ਤੇ ਮਨੁੱਖੀ ਸਰੀਰ ਦੀ ਲੋੜ ਨੂੰ ਸਮਝਣ ਲਈ ਵੱਖ-ਵੱਖ ਤੱਤਾਂ ਬਾਰੇ ਗਿਆਨ ਹਾਸਲ ਕਰਨਾ ਮਹੱਤਵਪੂਰਨ ਹੈ ਪਰ ਉਨ੍ਹਾਂ ਤੱਤਾਂ ਨੂੰ ਅੱਡ-ਅੱਡ ਤਿਆਰ ਕਰਕੇ ਉਨ੍ਹਾਂ ਦੀਆਂ ਗੋਲੀਆਂ, ਕੈਪਸੂਲ ਬਣਾ ਕੇ ਵੇਚਣਾ ਬਿਲਕੁਲ ਹੀ ਹੋਰ ਗੱਲ।

ਸਾਰੀ ਗੱਲ ਦਾ ਸਾਰ ਤੱਤ ਇਹ ਹੈ ਕਿ ਕਿਸੇ ਵੀ ਫ਼ਲ, ਸਬਜ਼ੀ ਜਾਂ ਅਨਾਜ ਦਾ ਜੋ ਕੁਦਰਤੀ ਰੂਪ ਹੈ, ਉਸ ਨੂੰ ਉਸੇ ਰੂਪ ਵਿੱਚ ਮਾਨਣਾ ਹੀ ਇੱਕ ਸਹੀ ਤੇ ਵਿਗਿਆਨਕ ਫ਼ੈਸਲਾ ਹੈ। ਸਾਡੇ ਆਲੇ ਦੁਆਲੇ ਵਿੱਚ ਕੁਦਰਤ ਵੱਲੋਂ ਬਹੁਤ ਕੁਝ ਪਿਆ ਹੈ। ਸਾਨੂੰ ਉਨ੍ਹਾਂ ਤੇ ਸੰਤੁਲਿਤ ਇਸਤੇਮਾਲ ਨੂੰ ਸਮਝਣ ਦੀ ਜਰੂਰਤ ਹੈ। ਅਸੀਂ ਆਪਣੀ ਰੋਜ਼ਾਨਾ ਖ਼ੁਰਾਕ ਵਿੱਚ ਦਾਲਾਂ, ਹਰੀਆਂ ਸਬਜ਼ੀਆਂ, ਫ਼ਲਾਂ ਤੇ ਦੁੱਧ ਨੂੰ ਸ਼ਾਮਲ ਕਰੀਏ ਤੇ ਜਾਣੀਏ ਕਿ ਕੌਣ ਕਿੰਨੀ ਮਾਤਰਾ ਵਿੱਚ ਲੋੜੀਂਦਾ ਹੈ? ਜਿੱਥੋਂ ਤੱਕ ਐਂਟੀਆਕਸੀਡੈਂਟ ਦੀ ਗੱਲ ਹੈ। ਸਭ ਤੋਂ ਅਹਿਮ ਐਂਟੀਆਕਸੀਡੈਂਟ ਬੀਟਾਕੈਰੋਟੀਨ ਸਾਡੀਆਂ ਰੰਗਦਾਰ (ਪੀਲੀਆਂ ਤੇ ਲਾਲ) ਸਬਜ਼ੀਆਂ ਤੇ ਫ਼ਲਾਂ ਵਿੱਚ ਮੌਜੂਦ ਹੈ। ਉਦਾਹਰਣ ਵਜੋਂ ਗਾਜਰ, ਟਮਾਟਰ, ਪਪੀਤਾ, ਅੰਬ, ਸੰਤਰਾ, ਪੇਠਾ, ਖਰਬੂਜਾ, ਮਤੀਰਾ, ਕਾਲੇ ਅੰਗੂਰ, ਚੁਕੰਦਰ ਆਦਿ ਕਿੰਨੇ ਹੀ ਤਰ੍ਹਾਂ ਦੇ ਹਰ ਮੌਸਮ ਦੇ ਫ਼ਲ, ਸਬਜ਼ੀਆਂ ਸਾਡੇ ਕੋਲ ਮੌਜੂਦ ਹਨ। ਵਿਟਾਮਿਨ-ਸੀ ਲਈ ਨਿੰਬੂ-ਕਿੰਨੂ ਵਰਗ, ਅਮਰੂਦ, ਆਂਵਲਾ, ਟਮਾਟਰ ਹਨ ਅਤੇ ਵਿਟਾਮਿਨ-ਈ ਲਈ ਪੁੰਗਰੀਆਂ ਹੋਈਆਂ ਦਾਲਾਂ। ਇਹ ਮੁੱਖ਼ ਅੰਸ਼ ਦੀ ਗੱਲ ਹੈ। ਇਸ ਦਾ ਇਹ ਮਤਲਬ ਨਹੀਂ ਕਿ ਨਿੰਬੂ ਵਿੱਚ ਜਾਂ ਟਮਾਟਰ ਵਿੱਚ ਸਿਰਫ਼ ਵਿਟਾਮਿਨ-ਸੀ ਹੈ ਜਾਂ ਪੁੰਗਰੀਆਂ ਹੋਈਆਂ ਦਾਲਾਂ ਵਿੱਚ ਸਿਰਫ਼ ਵਿਟਾਮਿਨ-ਈ। ਤੁਸੀਂ ਇਸ ਸੂਚੀ ਵਿੱਚ ਦਰਜ ਟਮਾਟਰ ਤੋਂ ਅੰਦਾਜ਼ਾ ਲਾਓ ਜੋ ਬੀਟਾ ਕੈਰੋਟੀਨ ਵੀ ਦਿੰਦਾ ਹੈ ਤੇ ਵਿਟਾਮਿਨ ਸੀ ਵੀ ਤੇ ਇਸ ਵਿੱਚ ਇੱਕ ਹੋਰ ਮਹੱਤਵਪੂਰਨ ਅੰਸ਼ ਹੈ ਲਾਈਕੋਪੀਨ ਤੇ ਹੋਰ ਕਈ ਤੱਤ ਵੀ। ਇਸ ਤਰ੍ਹਾਂ ਕੁਦਰਤ ਦੀ ਕਿਸੇ ਵੀ ਵਸਤੂ ਵਿੱਚ ਇੱਕ ਹੀ ਤੱਤ ਮੌਜੂਦ ਨਹੀਂ ਹੈ। ਸਾਨੂੰ ਇਸ ਕੁਦਰਤੀ ਵਰਤਾਰੇ ਤੋਂ ਸਬਕ ਲੈਣਾ ਚਾਹੀਦਾ ਹੈ ਕਿ ਸਮੁੱਚਤਾ ਜਾਂ ਆਪਸੀ ਮੇਲ-ਜੋਲ ਤੇ ਸਹਿਯੋਗ ਹੀ ਕੁਦਰਤੀ ਨਿਯਮ ਹੈ।

ਸਪੱਸ਼ਟ ਹੈ ਕਿ ਅਸੀਂ ਆਪਣੇ ਇੱਕ ਸਮੇਂ ਦੀ ਖ਼ੁਰਾਕ ਥਾਲੀ ਵਿੱਚ ਦੋ ਫ਼ੁਲਕੇ, ਕੁਝ ਚਾਵਲ, ਦਾਲ ਦੀ ਕੌਲੀ, ਦਹੀਂ ਤੇ ਸਲਾਦ ਸ਼ਾਮਲ ਕਰੀਏ। ਇਹ ਠੀਕ ਹੈ ਤੇ ਆਪਾਂ ਪਹਿਲਾਂ ਵੀ ਜਾਣਿਆ ਹੈ ਕਿ ਖ਼ੁਰਾਕ ਹਾਸਲ ਕਰਨੀ ਸਭ ਲਈ ਸੌਖਾ ਕਾਰਜ ਨਹੀਂ ਹੈ ਪਰ ਜੋ ਖਾ-ਖਰੀਦ ਸਕਦੇ ਹਨ। ਘੱਟੋ ਘੱਟ ਉਹ ਇਸ ਗਿਆਨ ਨੂੰ ਸਮਝਣ ਤੇ ਵਰਤੋਂ ਵਿੱਚ ਲਿਆਉਣ ਨਾ ਕਿ ਗੋਲੀ-ਕੈਪਸੂਲ ਨੂੰ ਦੋ ਘੁੱਟ ਪਾਣੀ ਨਾਲ ਲੰਘਾਉਣਾ ਆਸਾਨ ਸਮਝਣ। ਦਵਾਈ ਸਨਅਤ ਚਾਹੇਗੀ ਤੇ ਪ੍ਰਚਾਰੇਗੀ ਵੀ ਕਿ ਜਿੰਨੇ ਤੱਤ ਲੋੜੀਂਦੇ ਹਨ ਜੋ ਕਿ ਗਿਣਤੀ ਕਰੀਏ ਤਾਂ 20-25 ਬਣ ਜਾਂਦੇ ਹਨ, ਉਹ ਤੁਸੀਂ ਆਸਾਨੀ ਨਾਲ ਹਾਸਲ ਨਹੀਂ ਕਰ ਸਕਦੇ। ਉਹ ਨਿਸਚਿਤ ਹੀ ਤੁਹਾਨੂੰ ਨਿਰਉਤਸ਼ਾਹਿਤ ਕਰਨਗੇ ਤੇ ਗੋਲੀ ਕੈਪਸੂਲ ਦੇ ਹੱਕ ਵਿੱਚ ਬੋਲਣਗੇ। ਜਿਵੇਂ: 'ਇੱਕ ਗੋਲੀ ਬੱਸ! ਸਾਰੇ ਦਿਨ ਦੀ ਚਿੰਤਾ ਖ਼ਤਮ।' ਪਰ ਇੱਥੇ ਇੱਕ ਗੱਲ ਯਾਦ ਰੱਖਣ ਵਾਲੀ ਹੈ ਕਿ ਕੁਦਰਤ ਦੇ ਸੰਪੂਰਨ ਫ਼ਲ , ਸਬਜ਼ੀ ਜਾਂ ਅੰਨ ਵਿੱਚ ਜੋ ਸ੍ਰੇਸ਼ਟਤਾ ਹੈ ਉਹ ਇਸ ਦੇ ਇੱਕ-ਇੱਕ ਤੱਤ ਨੂੰ ਲੈਣ ਵਿੱਚ ਨਹੀਂ ਹੈ। ਇਸ ਸਭ ਕਾਸੇ ਦੇ ਬਾਵਜੂਦ ਸਾਨੂੰ ਇਹ ਵੀ ਧਿਆਨ ਵਿੱਚ ਰੱਖਣਾ ਚਾਹੀਦਾ ਹੈ ਕਿ ਦਵਾਈ ਤੇ ਖ਼ੁਰਾਕੀ ਤੱਤਾਂ ਵਿੱਚ ਫਰਕ ਹੈ। ਖ਼ੁਰਾਕੀ ਤੱਤ ਜੇ ਕੈਪਸੂਲ ਵਿੱਚ ਪੈ ਵੀ ਜਾਣ ਤਾਂ ਉਹ ਦਵਾ ਨਹੀਂ ਕਹਾ ਸਕਦੇ। ਦਵਾਈ ਬਿਮਾਰੀ ਨਾਲ ਸਿੱਧੇ ਰੂਪ ਵਿੱਚ ਲੜਦੀ ਹੈ। ਐਂਟੀਬਾਇਓਟਿਕ ਜਰਮ ਤੇ ਹਮਲਾ ਕਰਕੇ ਉਨ੍ਹਾ ਨੂੰ ਮਾਰਦੇ ਹਨ। ਐਂਟੀ ਕੈਂਸਰ ਦਵਾਈ ਕੈਂਸਰ ਸੈੱਲਾਂ ਨੂੰ ਸਾੜਦੀ ਹੈ ਜਦਕਿ ਖ਼ੁਰਾਕੀ ਤੱਤ ਸਰੀਰ ਦੀ ਕੁਦਰਤੀ ਲੜਨ ਸਮਰਥਾ ਦੇ ਸਹਾਇਕ ਹੁੰਦੇ ਹਨ ਨਾ ਕਿ ਖ਼ੁਦ ਲੜਦੇ ਹਨ। ਇਹ ਸਰੀਰ ਦੇ ਲੜਾਕੂ ਸੈੱਲਾਂ ਨੂੰ ਰਾਸ਼ਨ ਸਪਲਾਈ ਕਰਕੇ ਤਾਕਤ ਬਖਸ਼ਦੇ ਹਨ। ਇਸ ਤਰ੍ਹਾਂ ਇਹ ਸੁਰੱਖਿਆ ਪ੍ਰਣਾਲੀ ਦੀ ਮਦਦ ਕਰਦੇ ਹਨ ਤੇ ਭਵਿੱਖ਼ ਵਿੱਚ ਬਿਮਾਰੀ ਹੋਣ ਤੋਂ ਰੋਕਦੇ ਹਨ। ਖ਼ੁਰਾਕੀ ਤੱਤਾਂ ਦਾ ਅਸਰ ਚਿਰ ਸਥਾਈ ਹੈ ਜਦਕਿ ਦਵਾਈ ਜਿੱਥੇ ਬਿਮਾਰੀ ਨਾਲ ਸਿੱਧਾ ਲੜਦੀ ਹੈ, ਉੱਥੇ ਆਪਣੀ ਕਾਰਜ ਪ੍ਰਕਿਰਿਆ ਨਾਲ ਸੁਰੱਖਿਆ ਪ੍ਰਣਾਲੀ ਨੂੰ ਸਗੋਂ ਕਮਜ਼ੋਰ ਕਰਦੀ ਹੈ। ਇਸ ਫ਼ਰਕ ਨੂੰ ਇੱਕ ਤਜਰਬੇ ਰਾਹੀਂ ਦੇਖਿਆ ਗਿਆ ਹੈ। ਜੇਕਰ ਬਿਮਾਰੀ ਵੇਲੇ ਦਵਾਈ ਦੇ ਨਾਲ ਕੁਦਰਤੀ ਖ਼ੁਰਾਕੀ ਤੱਤ ਵੀ ਦਿੱਤੇ ਜਾਣ ਤਾਂ ਬਿਮਾਰੀ ਦਾ ਸਮਾਂ ਖ਼ਾਸ ਕਰ ਲੰਮੀਆਂ ਬਿਮਾਰੀਆਂ ਵਿੱਚ ਅੱਧਾ ਰਹਿ ਜਾਂਦਾ ਹੈ ਪਰ ਦਵਾਈ ਸਨਅਤ ਬਿਮਾਰੀ ਦੌਰਾਨ ਵੀ ਬਿਮਾਰੀ ਨਾਲ ਲੜਨ ਵਾਲੀਆਂ ਦਵਾਈਆਂ (ਐਂਟੀਬਾਇਓਟਿਕ, ਐਂਟੀ ਵਾਇਰਲ ਜਾਂ ਹੋਰ) ਦੇ ਨਾਲ-ਨਾਲ ਐਂਟੀਆਕਸੀਡੈਂਟਸ (ਖ਼ੁਰਾਕੀ ਤੱਤ/ਤਾਕਤ ਦੇ ਕੈਪਸੂਲ) ਵੀ ਦੇਣ ਦੀ ਸਲਾਹ ਦਿੰਦੀ ਹੈ ਤੇ ਡਾਕਟਰ ਅਜਿਹਾ ਹੀ ਕਰਦੇ ਹਨ। ਜੇਕਰ ਗੌਰ ਨਾਲ ਦੇਖੀਏ, ਸਮਝੀਏ ਤਾਂ ਡਾਕਟਰ ਦਾ ਕੰਮ ਸਰੀਰ ਦੀਆਂ ਬਿਮਾਰੀਆਂ ਦੇ ਬਚਾਅ ਦੀਆਂ ਤਾਕਤਾਂ ਨੂੰ ਸ਼ਕਤੀਸ਼ਾਲੀ ਬਣਾਉਣਾ ਹੈ ਜਦੋਂ ਕਿ ਡਾਕਟਰ ਦਵਾਈਆਂ ਤੇ ਸਰਜਰੀ ਨੂੰ ਹੀ ਡਾਕਟਰੀ ਸਮਝਦੇ ਹਨ ਤੇ ਇਸੇ ਫ਼ਲਸਫ਼ੇ ਤੇ ਨਿਰਭਰ ਰਹਿੰਦੇ ਹਨ ਜਦੋਂ ਕਿ ਇਹ ਫ਼ਲਸਫ਼ਾ ਕੁਦਰਤੀ ਢੰਗ-ਤਰੀਕੇ ਨੂੰ ਦਬਾਉਂਦਾ ਹੈ ਨਾ ਕਿ ਉਸ ਨੂੰ ਗਤੀ ਬਖਸ਼ਦਾ ਹੈ।

ਇਸ ਮੌਜੂਦਾ ਸਥਿਤੀ ਨੂੰ ਸਿਹਤ ਵਿਵਸਥਾ ਦੀ ਕਮਜ਼ੋਰੀ ਤੇ ਅਸਫ਼ਲਤਾ ਮੰਨਿਆ ਜਾਣਾ ਚਾਹੀਦਾ ਹੈ ਕਿ ਚੰਗੇ ਭਲੇ ਵਿਅਕਤੀ ਆਪਣੀ ਸਿਹਤ ਨੂੰ ਕਾਇਮ ਰੱਖਣ ਲਈ ਅਕਸਰ 'ਤਾਕਤ ਦੇ ਕੈਪਸੂਲਾਂ-ਟੀਕਿਆਂ' ਦੇ ਨਾਂ ਤੇ ਰੋਜ਼ਾਨਾ ਕੁਝ ਨਾ ਕੁਝ ਖ਼ਾਂਦੇ ਨਜ਼ਰ ਆਉਂਦੇ ਹਨ। ❑❑

97, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ।
98158-08506, 0183-2421006



# ਨਾਮ ਦਾਨ ਦਾ ਸੱਚ



ਡਾ. ਰਾਜ ਕੁਮਾਰ ਬਾਂਸਲ

ਲੁਟ ਲੁਟ ਲਓ ਨਸੀਬਾਂ ਵਾਲੇ ਬੰਦਿਓ
ਲੁਟ ਪੈ ਗਈ ਨਾਮ ਦੀ।

ਪਹਿਲੀ ਨਜ਼ਰੇ ਇਹ ਤੁਕਾਂ ਹਰ ਆਦਮੀਂ ਨੂੰ ਭਾਵੇਂ ਸਧਾਰਣ ਲਗਦੀਆਂ ਹੋਣ ਪਰ ਇਹ ਵੱਡੀ ਗਿਣਤੀ 'ਚ ਆਮ ਲੋਕਾਂ ਨੂੰ ਆਪਣੇ ਮਗਰ ਲਾ ਲੈਂਦੀਆਂ ਹਨ।

ਇੱਕ ਵਿਅਕਤੀ ਨੂੰ ਬਚਪਨ ਤੋਂ ਹੀ ਪਹਿਲਾਂ ਮਾਤਾ-ਪਿਤਾ, ਉਸਤੋਂ ਬਾਅਦ ਪਰਿਵਾਰ, ਆਲਾ-ਦੁਆਲਾ, ਡੇਰੇ, ਧਾਰਮਿਕ ਸਥਾਨ, ਮੀਡੀਆ ਤੇ ਫਿਰ ਸਕੂਲਾਂ ਦੀਆਂ ਕਿਤਾਬਾਂ ਸਭ, ਇਸ ਭੁਲਾਵੇ ਵਿੱਚ ਸ਼ਾਮਲ ਹੋਣ ਲਈ ਸੱਦਾ ਦਿੰਦੀਆਂ ਹਨ। ਇਸ ਲਈ ਬਚਪਨ ਤੋਂ ਹੀ ਮਨ ਸਿੱਧੇ-ਅਸਿੱਧੇ ਤੌਰ 'ਤੇ ਜ਼ਿੰਦਗੀ ਦਾ ਮੁੱਖ ਕਰਤੱਵ ਜਾਂ ਆਖਰੀ ਮਕਸਦ ਸਮਝ ਕੇ, ਰਾਮ ਨਾਮ ਵਾਲੀ 'ਲੁੱਟ' ਲੁੱਟਣ ਲਈ ਤਿਆਰ ਹੋ ਜਾਂਦਾ ਹੈ।

ਜਿਉਂ ਹੀ ਬੱਚਾ ਵੱਡਾ ਹੁੰਦਾ ਹੈ ਤਾਂ ਭਾਲ ਸ਼ੁਰੂ ਹੁੰਦੀ ਹੈ, ਅਜਿਹੇ 'ਰੱਬੀ ਨਾਮ' ਦੀ ਜਿਸ ਰਾਹੀਂ ਜ਼ਿੰਦਗੀ ਦੀ ਹਰ ਸਮੱਸਿਆ ਦਾ ਹੱਲ ਮਿਲ ਸਕੇ। ਸਭ ਦੁੱਖ ਕੱਟੇ ਜਾਣ। ਇੱਥੋਂ ਹੀ ਸ਼ੁਰੂ ਹੁੰਦੀ ਹੈ, ਨਾਮਦਾਨੀਆਂ ਦੀ ਕਹਾਣੀ ਜੋ ਕਿ ਅੱਜ ਵਿਰਾਟ ਰੂਪ ਧਾਰ ਚੁੱਕੀ ਹੈ। ਕੀ ਅਜਿਹੇ ਲੋਕਾਂ ਦੇ ਸਮੂਹ ਨੂੰ ਨਾਮ ਦਾਨ ਮਾਫ਼ੀਆ ਕਹਿਣਾ ਸ਼ਾਇਦ ਅਤਿਕਥਨੀ ਹੋਵੇਗੀ ? ਇਹਨਾਂ ਲੋਕਾਂ ਨੇ ਹਜ਼ਾਰਾਂ ਲੱਖਾਂ ਦੀ ਗਿਣਤੀ ਵਿੱਚ ਲੋਕਾਂ ਨੂੰ ਉਹਨਾਂ ਦੀ ਧਾਰਮਿਕ ਅਤੇ ਲਾਈਲੱਗ ਬਿਰਤੀ ਦਾ ਫ਼ਾਇਦਾ ਉਠਾ ਕੇ ਆਪਣੇ ਨਾਮਦਾਨ ਦੇ ਜਾਲ ਵਿੱਚ ਫਸਾ ਕੇ ਮਾਨਸਿਕ ਤੌਰ 'ਤੇ ਗੁਲਾਮ ਬਣਾਇਆ ਹੋਇਆ ਹੈ। ਇਹ ਮਾਫ਼ੀਆ ਦੇ ਲੋਕ ਆਮ ਜਨਤਾ ਨੂੰ ਨਾਮਦਾਨ ਦਾ ਛਲਾਵਾ ਦਿਖਾ ਕੇ ਉਹਨਾਂ ਦੀ ਸਰੀਰਕ, ਆਰਥਕ ਅਤੇ ਮਾਨਸਕ ਲੁੱਟ ਕਰਦੇ ਰਹਿੰਦੇ ਹਨ ਅਤੇ ਆਪ ਅਥਾਹ ਜਾਇਦਾਦ ਇਕੱਠੀ ਕਰਨ ਦੇ ਨਾਲ-ਨਾਲ, ਰਾਜਿਆਂ-ਮਹਾਰਾਜਿਆਂ ਵਾਲੀ ਜ਼ਿੰਦਗੀ ਬਤੀਤ ਕਰਦੇ ਹਨ।

ਇੱਕ ਆਮ ਆਦਮੀ ਨੂੰ ਇਹ ਸਾਰੇ ਗੋਰਖ ਧੰਦੇ ਦਾ ਜਾਲ ਸਮਝ ਨਹੀਂ ਆਉਂਦਾ ਤੇ ਉਹ ਸਾਰੀ ਉਮਰ ਸੰਤਾਂ ਦੇ ਵਾਰੇ-ਨਿਆਰੇ ਦੇਖ ਕੇ ਉਹਨਾਂ ਦੀ ਸ਼ੋਭਾ ਦੇ ਗੁਣ ਗਾਉਂਦਾ ਰਹਿੰਦਾ ਹੈ ਤੇ ਖੁਦ ਸਾਰੀ ਉਮਰ ਗੁਲਾਮਾਂ ਵਾਲੀ ਜ਼ਿੰਦਗੀ ਬਤੀਤ ਕਰਦਾ ਰਹਿੰਦਾ ਹੈ। ਇਸਦਾ ਇੱਕ ਅਨੋਖਾ ਪੱਖ ਇਹ ਵੀ ਹੈ ਕਿ ਉਸਨੂੰ ਗੁਲਾਮੀ ਕਿਤੇ ਨਜ਼ਰ ਹੀ ਨਹੀਂ ਆਉਂਦੀ। ਆਦਮੀ ਗੁਲਾਮੀ ਉੱਪਰ ਹੀ ਫ਼ਖਰ ਮਹਿਸੂਸ ਕਰਦਾ ਰਹਿੰਦਾ ਹੈ ਅਤੇ ਆਪਣੀ ਗੁਲਾਮੀ ਵਿਰੁੱਧ ਕੁਝ ਵੀ ਸੁਨਣ ਲਈ ਤਿਆਰ ਨਹੀਂ ਹੁੰਦਾ। ਕਈ ਵਾਰ ਸਮਝਾਉਣ ਦੀ ਕੋਸ਼ਿਸ਼ ਵੀ ਕਰੋ ਤਾਂ ਪੂਰੀ ਕੋਸ਼ਿਸ਼ ਕਰਦਾ ਹੈ, ਉਸਨੂੰ ਨਾਕਾਮ ਜਾਂ ਅਣਗੌਲਿਆ ਕਰਨ ਦੀ। ਵਾਕਿਆ ਹੀ ਇਹ ਅਨੋਖੀ ਮਾਨਸਿਕ ਗੁਲਾਮੀ ਹੈ।

**ਨਾਮਦਾਨ ਦਾ ਸੱਚ** : ਨਾਮਦਾਨ ਲਫ਼ਜ ਆਮ ਲੋਕਾਂ ਉਪਰ ਜਾਦੂ ਦਾ ਕੰਮ ਕਰਦਾ ਹੈ। ਕੁਝ ਚਲਾਕ ਲੋਕ, ਜੋ ਕਿ ਸਾਧਾਂ ਸੰਤਾਂ ਦੇ ਰੂਪ ਵਿੱਚ ਵਿਚਰਦੇ ਹਨ, ਵੱਲੋਂ ਨਾਮਦਾਨ ਨੂੰ ਅਨੋਖੀ, ਤਾਕਤਵਰ, ਨਾਯਾਬ ਅਤੇ ਗੁਪਤ ਤਾਕਤ ਬਣਾ ਕੇ ਪੇਸ਼ ਕੀਤਾ ਜਾਂਦਾ ਹੈ, ਤੇ ਇਹਨਾਂ ਵੱਲੋਂ ਕੁਝ ਤੁਕਾਂ ਨੂੰ ਕਿਸੇ ਖਾਸ ਢੰਗ ਨਾਲ ਲੋਕਾਂ ਨੂੰ ਦੱਸਿਆ ਜਾਂਦਾ ਹੈ ਕਿ,' ਮੈਂ ਇਹ ਖਾਸ ਸ਼ਕਤੀ ਤੈਨੂੰ ਦਾਨ ਵਜੋਂ ਦੇ ਦਿੱਤੀ ਹੈ।' ਫਿਰ ਵੱਡੇ-ਵੱਡੇ ਦਾਅਵੇ ਕੀਤੇ ਜਾਂਦੇ ਹਨ। ਸਵੇਰੇ ਸ਼ਾਮ ਪਹਿਲਾਂ ਬਾਬਿਆਂ ਨੂੰ ਯਾਦ ਕਰਕੇ, ਧਿਆ ਕੇ, ਮੱਥਾ ਟੇਕ ਕੇ ਫਿਰ ਇਹਨਾਂ ਤੁਕਾਂ ਨੂੰ ਵਾਰ-ਵਾਰ ਬੋਲਣਾ ਹੈ। ਜਿਸ ਨਾਲ ਸਭ ਕਸ਼ਟਾਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ ਤੇ ਸੁਖੀ ਰਿਹਾ ਜਾ ਸਕਦਾ ਹੈ। ਇਸ ਦਾ ਸਭ ਤੋਂ ਵੱਡਾ ਫਾਇਦਾ ਦੱਸਿਆ ਜਾਂਦਾ ਹੈ ਕਿ,"ਇਸ ਨਾਲ ਅਗਲੇ ਜਨਮ ਦਾ ਸੁਧਾਰ ਹੋਵੇਗਾ। ਭਾਵ ਵਾਰ-ਵਾਰ ਮਰਨ-ਜੰਮਣ ਦੇ ਚੱਕਰਾਂ ਤੋਂ ਮੁਕਤੀ ਮਿਲ ਜਾਵੇਗੀ। ਲੋੜ ਸਿਰਫ਼ ਵਿਸ਼ਵਾਸ ਕਰਨ ਦੀ ਹੈ।

ਨਾਮ ਦੇਣ ਵਾਲੇ ਲੋਕ ਆਪਣੇ ਪ੍ਰਚਾਰ ਰਾਹੀਂ ਹਰ ਆਦਮੀ ਦੀ ਮਾਨਸਿਕਤਾ ਉੱਪਰ ਅਜਿਹਾ ਕਬਜ਼ਾ ਬਣਾ ਲੈਂਦੇ ਹਨ ਕਿ ਆਦਮੀ ਗੁਲਾਮਾਂ ਵਾਂਗ ਇਹਨਾਂ ਦੀ ਹਰ ਗੱਲ ਮੰਨ ਲੈਂਦਾ ਹੈ ਅਤੇ ਇਸ ਤੋਂ ਅੱਗੇ ਹੋਰ ਕੁਝ ਸੋਚਣ ਦਾ ਯਤਨ ਹੀ ਨਹੀਂ ਕਰਦਾ। ਉਹ ਇਨ੍ਹਾਂ ਤੁਕਾਂ ਰੂਪੀ ਨਾਮ ਦੀ ਅਜਿਹੀ ਸ਼ਕਤੀ ਦੱਸਦੇ ਹਨ ਜਿਸ ਨੂੰ ਕਿ ਪਰਖਿਆ ਹੀ ਨਾ ਜਾ ਸਕੇ। ਅਜਿਹੇ ਨਾਮ ਦੇਣ ਵਾਲੇ ਲੋਕ ਕੁਝ ਖਾਸ ਤਰ੍ਹਾਂ ਦੀ ਭਾਸ਼ਾ ਦਾ ਪ੍ਰਯੋਗ ਕਰਦੇ ਹਨ ਜਿਹੜੀ ਕਿ ਲੋਕਾਂ ਦੀ ਮਾਨਸਿਕਤਾ ਨੂੰ ਕੀਲਣ ਦਾ ਕੰਮ ਕਰਦੀ ਹੈ। ਇਸ ਕੰਮ ਲਈ ਇਹ ਛੱਲੇਦਾਰ ਭਾਸ਼ਨਾਂ ਦਾ ਸਹਾਰਾ ਲੈਂਦੇ ਹਨ। ਜਿੰਨ੍ਹਾਂ ਨੂੰ ਪ੍ਰਵਰਚਨ ਕਿਹਾ ਜਾਂਦਾ ਹੈ। ਉਹ ਆਪਣੇ ਇਹਨਾਂ ਪ੍ਰਵਚਨਾਂ ਜਾਂ ਲੈਕਚਰ ਰਾਹੀਂ ਇਹ ਪ੍ਰਚਾਰ ਕਰਨਗੇ ਕਿ ਇਹ ਦੁਨੀਆਂ ਝੂਠੀ ਹੈ। ਸਭ ਕੂੜ ਦਾ ਪਸਾਰਾ ਹੈ। ਸਭ ਰਿਸ਼ਤੇ-ਨਾਤੇ ਝੂਠੇ ਹਨ। ਇਹ ਦੁਨਿਆਵੀਂ ਚੀਜ਼ਾਂ ਦੌਲਤ, ਮਹਿਲ-ਮੁਨਾਰੇ ਸਭ ਕੂੜਾ ਹੈ। ਇਸ ਸਭ ਕੁਝ ਮਰਨ ਤੋਂ ਬਾਅਦ ਤੁਹਾਡੇ ਨਾਲ ਨਹੀਂ ਜਾਣਗੇ ਤੇ ਨਾ ਹੀ ਤੁਹਾਡੇ ਦੋਸਤ, ਪਰਿਵਾਰ,

ਰਿਸ਼ਤੇ-ਨਾਤੇ, ਪੁੱਤਰ-ਧੀਆਂ, ਭੈਣ-ਭਰਾ ਜਿੰਨ੍ਹਾਂ ਨੂੰ ਤੁਸੀ ਬਹੁਤ ਪਿਆਰ ਕਰੇ ਹੋ, ਕੋਈ ਵੀ ਤੁਹਾਡੇ ਨਾਲ ਨਹੀਂ ਜਾਵੇਗਾ ਅਤੇ ਨਾ ਹੀ ਉੱਥੇ ਤੁਹਾਡੀ ਕੋਈ ਮੱਦਦ ਕਰ ਸਕਦਾ ਹੈ। ਤੁਹਾਡੀ ਮੱਦਦ ਤਾਂ ਸਿਰਫ਼ ਸਾਡੇ ਵੱਲੋਂ ਦਿੱਤਾ ਗਿਆ ਨਾਮ ਹੀ ਕਰ ਸਕਦਾ ਹੈ। ਸੋ, ਇਹ ਉਹ ਸ਼ਕਤੀ ਹੈ ਜੋ ਹਮੇਸ਼ਾ ਤੁਹਾਡੇ ਕੰਮ ਆਵੇਗੀ। ਮਰਨ ਤੋਂ ਬਾਅਦ ਤੁਹਾਡੇ ਨਾਲ ਬਹੁਤ ਬੁਰਾ ਹੋਣ ਵਾਲਾ ਹੈ, ਤੁਹਾਨੂੰ ਨਰਕਾਂ ਵਿੱਚ ਸੁੱਟ ਦਿੱਤਾ ਜਾਵੇਗਾ। ਗੁਰੂ ਅਤੇ ਨਾਮ ਤੋਂ ਬਿਨਾਂ ਉੱਥੇ ਤੁਹਾਨੂੰ ਬਚਾਉਣ ਵਾਲਾ ਕੋਈ ਵੀ ਨਹੀਂ ਹੋਵੇਗਾ। ਇਸ ਲਈ ਅਸਲ ਪਿਆਰ ਕਰਨ ਯੋਗ ਤਾਂ ਸਾਡੇ ਵੱਲੋਂ ਦਿੱਤਾ ਗਿਆ ਨਾਮ ਹੀ ਹੈ ਤੇ ਨਾਮ ਦੀ ਕਦਰ ਕਰਨੀ ਫੇਰ ਹੀ ਆਵੇਗੀ ਜੇ ਪਹਿਲਾਂ ਨਾਮ ਦੇਣ ਵਾਲੇ ਗੁਰੂ ਦੀ ਕਦਰ ਕਰਨੀ ਸਿੱਖੋਂਗੇ। ਭਾਵ ਸਾਰੇ ਪ੍ਰਵਚਨ, ਸਾਰਾ ਪ੍ਰਚਾਰ ਇਸ ਗੱਲ 'ਤੇ ਹੀ ਕੇਂਦਰਤ ਹੁੰਦਾ ਹੈ ਕਿ ਤੁਸੀਂ ਸਭ ਕੁਝ ਗੁਰੂ ਲਈ ਹੀ ਕਰਨਾ ਹੈ। ਹੋਰ ਤੁਹਾਡਾ ਕੋਈ ਨਹੀਂ ਸਿਰਫ਼ ਗੁਰੂ ਹੀ ਹੈ। ਇਸ ਸਭ ਕੁਝ ਨਾਮਦਾਨ ਦੇਣ ਦੀ ਆੜ ਵਿੱਚ ਕੀਤਾ ਜਾਂਦਾ ਹੈ ਤੇ ਨਾਲੋ-ਨਾਲ ਸ਼ਬਦਾਂ ਦੇ ਹੇਰ-ਫੇਰ ਨਾਲ ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਨੇ ਤੁਹਾਡੇ ਤੋਂ ਲੈਣਾ ਕੁਝ ਨਹੀਂ ਸਿਰਫ਼ ਦੇਣਾ ਹੀ ਹੈ। ਗੁਰੂ ਦੀ ਜ਼ਿੰਦਗੀ ਦਾ ਮਕਸਦ ਨਾਮ ਦੇਣਾ ਤੇ ਲੋਕਾਂ ਦਾ ਭਲਾ ਕਰਨਾ ਹੀ ਹੈ। ਲੋਕਾਂ ਨੂੰ ਭਰਮਾਉਣ ਲਈ ਇਹ ਵੀ ਕਿਹਾ ਜਾਂਦਾ ਹੈ ਕਿ ਮੈਂ ਕੋਈ ਰੱਬ ਨਹੀਂ, ਮੈਂ ਤਾਂ ਆਪ ਭਗਤ ਹਾਂ, ਤੁਹਾਡਾ ਸੇਵਕ ਹਾਂ। ਮੈਂ ਤਾਂ ਟੀਚਰ ਹਾਂ, ਮੇਰਾ ਕੰਮ ਤੁਹਾਨੂੰ ਰਸਤਾ ਦਿਖਾਉਣਾ ਹੀ ਹੈ। ਜਿਸ ਤਰ੍ਹਾਂ ਸਿਰਫ਼ ਕਿਤਾਬਾਂ ਖਰੀਦ ਕੇ ਜਾਂ ਸਿਰਫ਼ ਦਾਖਲਾ ਲੈ ਕੇ ਪੜ੍ਹਾਈ ਨਹੀਂ ਹੋ ਸਕਦੀ। ਹਰ ਰੋਜ਼ ਸਕੂਲ ਜਾਣਾ ਪਵੇਗਾ, ਟੀਚਰ ਦਾ ਸਤਿਕਾਰ ਕਰਨਾ ਪਵੇਗਾ, ਫੇਰ ਹੀ ਪੜ੍ਹਾਈ ਹੋ ਸਕਦੀ ਹੈ। ਇਸੇ ਤਰ੍ਹਾਂ ਸਿਰਫ਼ ਨਾਮ ਲੈਣ ਨਾਲ, ਵਾਰ-ਵਾਰ ਸਾਧ ਸੰਗਤ ਦੀ ਸੇਵਾ ਅਤੇ ਪ੍ਰਵਚਨ ਸੁਨਣ ਤੋਂ ਬਿਨਾਂ ਕੋਈ ਫਾਇਦਾ ਨਹੀਂ ਹੋ ਸਕਦਾ। ਅਜਿਹੇ ਸੰਤਾਂ ਵੱਲੋਂ ਪ੍ਰਵਚਨਾਂ ਰਾਹੀਂ ਕਿਸੇ ਹੋਰ ਧਰਮ, ਫਿਰਕੇ, ਸਮਾਜਿਕ ਰਹੁ-ਰੀਤਾਂ, ਪੂਜਾ ਦੇ ਢੰਗ ਅਤੇ ਦੂਜੇ ਬਾਬਿਆਂ ਨੂੰ ਪਾਖੰਡੀ ਦੱਸ ਕੇ ਅਤੇ ਅੰਧ ਵਿਸ਼ਵਾਸ ਫੈਲਾਅ ਰਹੇ ਦੱਸ ਕੇ ਭੰਡਿਆ ਵੀ ਜਾਂਦਾ ਹੈ।

ਅਜਿਹੀਆਂ ਹੀ ਗੱਲਾਂ ਵਾਰ-ਵਾਰ ਸੁਣਾਈਆਂ ਜਾਂਦੀਆਂ ਹਨ। ਜਿਸ ਦੇ ਸਿੱਟੇ ਵਜੋਂ ਆਮ ਆਦਮੀ, ਇਹਨਾਂ ਦੇ ਜਾਲ ਵਿੱਚ ਫਸਦਾ ਹੀ ਚਲਿਆ ਜਾਂਦਾ ਹੈ।

ਸਾਰਾ ਜੋਰ ਵਿਸ਼ਵਾਸ ਕਰਨ ਤੇ ਦਿੱਤਾ ਜਾਂਦਾ ਹੈ। ਸੰਦੇਹ ਬਿਰਤੀ ਵਾਲਾ ਆਦਮੀ ਕੁਝ ਨਹੀਂ ਖੱਟਦਾ ਸਗੋਂ ਸਾਰੀ ਜ਼ਿੰਦਗੀ ਤਰਕ-ਵਿਤਰਕ ਵਿੱਚ ਹੀ ਗੁਆ ਦਿੰਦਾ ਹੈ ਅਤੇ ਅਖੀਰ ਪਛਤਾਉਂਦਾ ਹੈ। ਇਸ ਲਈ ਇਹ ਫੈਸਲਾ ਤੁਸੀਂ ਹੀ ਕਰਨਾ ਹੈ ਕਿ ਗੁਰੂ 'ਤੇ ਵਿਸਵਾਸ਼ ਕਰਨਾ ਹੈ ਜਾਂ ਫੇਰ ਮਰਨ ਤੋਂ ਬਾਅਦ ਪਛਤਾਉਣਾ ਹੈ।

**ਵਿਰੋਧੀਆਂ ਪ੍ਰਤੀ ਵਿਵਹਾਰ:** ਲੋਕਾਂ ਨੂੰ ਨਿੰਦਾ ਚੁਗਲੀ ਨੂੰ ਵਰਜਣ ਵਾਲੇ ਧਰਮ ਗੁਰੂ ਨਾਮ ਦੀ ਸ਼ਕਤੀ ਨੂੰ ਪਰਖਣ ਦੀ ਗੱਲ ਕਰਨ ਵਾਲਿਆਂ ਨੂੰ ਖੂਬ ਭੰਡਦੇ ਹਨ। ਉਹ ਅਜਿਹੇ ਵਿਅਕਤੀਆਂ ਨੂੰ ਮਨਮੁੱਖ, ਮੂਰਖ, ਬਦਕਿਸਮਤ, ਬੇ-ਗੁਰਾ, ਪਾਪੀ, ਨਾ-ਸਮਝ ਦਸਦੇ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਦੀ ਕਿਸਮਤ ਮਾੜੀ ਹੈ। ਨਾਮਦਾਨ ਤਾਂ ਸਿਰਫ਼ ਚੰਗੀ ਕਿਸਮਤ ਵਾਲੇ ਲੋਕਾਂ ਨੂੰ ਹੀ ਮਿਲਦਾ ਹੈ। ਮਾੜੀ ਕਿਸਮਤ ਵਾਲੇ ਨੂੰ ਸੰਤਾਂ ਦਾ ਕੁਝ ਵੀ ਚੰਗਾ ਨਹੀਂ ਲੱਗਦਾ। ਜਦ ਕਿ ਬਿਨਾਂ ਕੁਝ ਸੋਚੇ ਸਮਝੇ ਉਹਨਾਂ ਦੀ ਹਰ ਗੱਲ ਮੰਨ ਲੈਣ ਵਾਲੇ ਨੂੰ ਚੰਗੀ ਕਿਸਮਤ ਜਾਂ ਭਾਗਾਂ ਵਾਲਾ ਜਾਂ ਬਹੁਤ ਸਿਆਣਾ ਕਹਿ ਕੇ ਵਡਿਆਇਆ ਜਾਂਦਾ ਹੈ। ਜਦ ਕਿ ਮਗਰ ਲੱਗਣ ਵਾਲੇ ਲੋਕਾਂ ਨੂੰ ਕਿੱਸੇ-ਕਹਾਣੀਆਂ ਘੜ ਕੇ ਸੁੱਖ ਮਾਣਦੇ ਅਤੇ ਰਾਜ ਕਰਦੇ ਵਿਖਾਇਆ ਜਾਂਦਾ ਹੈ। ਲਾਈਲੱਗ ਮਾਨਸਿਕਤਾ ਵਾਲੇ ਲੋਕ ਇਹਨਾਂ ਮਨਘੜਤ ਕਹਾਣੀਆਂ ਨੂੰ ਮਨ-ਲਭਾਉਣੀਆਂ ਹੋਣ ਕਰਕੇ ਅਤੇ ਸੰਤ ਜੀ ਵੱਲੋਂ ਮਿੱਠੀ ਲੱਛੇਦਾਰ ਭਾਸ਼ਾ ਵਿੱਚ ਬੋਲਣ ਕਰਕੇ ਹੂ-ਬ-ਹੂ ਸੱਚ ਮੰਨ ਲੈਂਦੇ ਹਨ। ਨਤੀਜੇ ਵਜੋਂ ਲਾਈਲੱਗਤਾ ਉਹਨਾਂ ਉੱਪਰ ਹੋਰ ਵੀ ਭਾਰੂ ਹੋ ਜਾਂਦੀ ਹੈ।

ਚੱਕਰਾਂ ਵਿੱਚ ਫਸਾਉਣ ਦਾ ਇੱਕ ਹੋਰ ਤਰੀਕਾ ਪਬਲੀਸਿਟੀ ਦਾ ਸਹਾਰਾ ਲੈਣਾ ਹੈ। ਇੱਕ ਬਿਜ਼ਨਸਮੈਨ ਵਾਂਗ ਇਹਨਾਂ ਨਾਮਦਾਨੀਆਂ ਵੱਲੋਂ ਵੀ ਪਬਲੀਸਿਟੀ ਲਈ ਹਰ ਹੱਥਕੰਡਾ ਵਰਤਿਆ ਜਾਂਦਾ ਹੈ। ਜਿਸ ਨਾਲ ਕਿ ਲੋਕਾਂ ਦਾ ਭਰਮ ਵਿੱਚ ਆ ਜਾਣਾ ਸੁਭਾਵਿਕ ਹੀ ਹੁੰਦਾ ਹੈ।

ਲੋਕਾਂ ਦੀਆ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਹੱਲ ਨਾਮ ਰਾਹੀਂ ਕਰਨ ਦਾ ਦਾਅਵਾ ਕਰਨਾ। ਸਵਰਗਾਂ ਦੇ ਲਾਰੇ, ਨਰਕਾਂ ਦਾ ਡਰ, ਆਪਣੇ ਆਪ ਨੂੰ ਰੱਬ ਦੇ ਖਾਸ ਦੂਤ ਦੱਸਣਾ ਜਾਂ ਖਾਸ ਭਗਤੀ ਰਾਹੀਂ ਜਾਂ ਕਿਸੇ ਦੇਵੀ ਦੇਵਤੇ ਦੇ ਅਸ਼ੀਰਵਾਦ ਰਾਹੀਂ ਆਪਣੇ ਆਪ ਨੂੰ ਅਲੌਕਿਕ ਸ਼ਕਤੀ ਦਾ ਮਾਲਕ ਸਾਬਤ ਕਰਨਾ। ਅਜਿਹਾ ਪ੍ਰਚਾਰ ਕਰਨ ਲਈ ਏਜੰਟਾਂ ਦੀ ਵੀ ਲੋੜ ਪੈਂਦੀ ਹੈ। ਇਹ ਸਭ ਕੁਝ ਏਜੰਟ ਲੋਕਾਂ ਵਿੱਚ ਜਾ ਕੇ ਪ੍ਰਚਾਰਦੇ ਹਨ। ਕਈ ਵਾਰ ਲੋਕਾਂ ਦੇ ਇਕੱਠ ਵਿੱਚ ਹੀ ਏਜੰਟਾਂ ਵੱਲੋਂ ਖੜ੍ਹੇ ਹੋ ਕੇ ਮਾਈਕ 'ਤੇ ਦੱਸਿਆ ਜਾਂਦਾ ਹੈ ਕਿ ਕਿਵੇਂ ਨਾਮ ਜਪਣ ਨਾਲ ਉਹਨਾਂ ਦੀ ਲਾ-ਇਲਾਜ਼ ਬਿਮਾਰੀ ਠੀਕ ਹੋ ਗਈ ਜਦ ਕਿ ਡਾਕਟਰਾਂ ਨੇ ਜਵਾਬ ਦੇ ਦਿੱਤਾ ਸੀ ਜਾਂ ਕਿਵੇਂ ਉਹਨਾਂ ਦੇ ਕਸ਼ਟਾਂ ਦਾ ਖਾਤਮਾ ਨਾਮ ਨਾਲ ਹੋ ਗਿਆ।

ਅਨੋਖੀ ਗੱਲ ਇਹ ਹੁੰਦੀ ਹੈ ਕਿ ਬਹੁਤੀ ਵਾਰ ਸੰਤਾਂ ਵੱਲੋਂ ਅਜਿਹਾ ਪ੍ਰਚਾਰ ਆਪਣੇ ਏਜੰਟਾਂ ਵੱਲੋਂ ਕਰਵਾਇਆ ਜਾ ਰਿਹਾ ਹੁੰਦਾ ਹੈ ਤਾਂ ਕੁਝ ਭਾਵੁਕ ਜਿਹੀਆਂ ਬੀਬੀਆਂ ਜਾਂ ਲੋਕ,



ਗਿਣੀ ਮਿੱਥੀ ਚਾਲ ਵਾਲੇ ਏਜੰਟ ਨਾ ਹੁੰਦੇ ਹੋਏ ਵੀ ਲੋਕਾਂ ਸਾਹਮਣੇ ਬੋਲਣ ਦੀ ਹਿੰਮਤ ਜੁਟਾਉਣ ਲਈ ਖੜ੍ਹੇ ਹੋ ਕੇ ਮਾਇਕ 'ਤੇ ਸੰਤਾਂ ਦੇ ਅਜਿਹੇ ਹੀ ਗੁਨਗਾਣ ਕਰ ਦਿੰਦੇ ਹਨ।

ਅੱਜ ਕੱਲ ਤਾਂ ਕਿਸੇ ਆਮ ਵਪਾਰੀ ਵਾਂਗ ਹੀ ਪੋਸਟਰ, ਬੈਨਰ, ਪੈਂਫਲਿਟ, ਲੀਫਲੈਟ, ਰਿਕਸ਼ਿਆਂ, ਸਪੀਕਰਾਂ ਰਾਹੀਂ, ਬਜ਼ਾਰਾਂ ਵਿੱਚ ਪ੍ਰਚਾਰ ਅਤੇ ਘਰ-ਘਰ ਜਾ ਕੇ ਲੋਕਾਂ ਨੂੰ ਦੱਸਣਾ ਵੀ ਆਮ ਗੱਲ ਬਣ ਚੁੱਕੀ ਹੈ। ਅਜਿਹੇ ਬਾਬਿਆਂ ਦੇ ਪ੍ਰੋਗਰਾਮ ਸਵੇਰੇ ਸ਼ਾਮ ਟੀ.ਵੀ. ਉੱਪਰ ਦਿਖਾਉਣ ਲਈ ਵੀ ਟੀ.ਵੀ. ਚੈਨਲਾਂ ਵਿੱਚ ਹੋੜ ਲੱਗੀ ਰਹਿੰਦੀ ਹੈ।

ਕੁਝ ਚੀਜ਼ਾਂ ਨੂੰ ਮੁਫ਼ਤ ਦੇਣਾ ਵੀ ਪਬਲੀਸਿਟੀ ਦਾ ਸਾਧਨ ਬਣ ਚੁੱਕਾ ਹੈ। ਅਜਿਹੇ ਢੰਗ ਲੋਕਾਂ ਨੂੰ ਭਰਮਾਉਣ ਲਈ ਨਾਮਦਾਨੀਆਂ ਵੱਲੋਂ ਵੀ ਅਪਣਾਏ ਜਾਂਦੇ ਹਨ। ਅਕਸਰ ਹੀ ਅਜਿਹੇ ਡੇਰਿਆਂ ਵਿੱਚ ਭੰਡਾਰੇ ਕਰਨੇ, ਵਧੀਆ ਲੰਗਰ ਤਿਆਰ ਕਰਕੇ ਮੁਫ਼ਤ ਵਰਤਾਉਣੇ, ਦੁਕਾਨਾਂ ਪਾ ਕੇ ਸਸਤੀਆਂ ਚੀਜ਼ਾਂ ਵੇਚਣੀਆਂ, ਗਰੀਬਾਂ ਅਤੇ ਦੁਖੀ ਲੋਕਾਂ ਦੇ ਹਿਤੈਸ਼ੀ ਹੋਣ ਦਾ ਭਰਮ ਪੈਦਾ ਕਰਨ ਲਈ ਕੁਝ ਗਰੀਬ ਲੋਕਾਂ ਦੀ ਮਾਲੀ ਮੱਦਦ ਕਰਨਾ, ਉਹਨਾਂ ਦੀਆਂ ਕੁੜੀਆਂ ਦੇ ਵਿਆਹ ਕਰਨੇ, ਭਗਤਾਂ ਨੂੰ ਦਾਤਾਂ ਵੰਡਣੀਆਂ ਅਤੇ ਹੋਰ ਕਈ ਤਰ੍ਹਾਂ ਦੇ ਲੋਕ ਸੇਵਾ ਦੇ ਕੰਮ ਕਰਕੇ ਸਮਾਜ ਵਿੱਚ ਆਪਣਾ ਤਾਣਾ-ਬਾਣਾ ਬਣਾਉਣ ਲਈ ਚੱਲੀ ਹੋਈ ਚਾਲ ਹੀ ਹੁੰਦੀ ਹੈ। ਆਮ ਲੋਕ ਇਹਨਾਂ ਨਾਮਦਾਨੀਆਂ ਵੱਲੋਂ ਕੀਤੇ ਅਜਿਹੇ ਲੋਕ ਭਲਾਈ ਦੇ ਕੰਮ ਅਤੇ ਵੱਡੇ-ਵੱਡੇ ਮੁਫ਼ਤ ਚੱਲ ਰਹੇ ਲੰਗਰ ਵੇਖ ਕੇ ਮਾਨਸਿਕ ਤੌਰ 'ਤੇ ਕੀਲੇ ਜਾਂਦੇ ਹਨ ਅਤੇ ਆਪਣਾ ਤਨ, ਮਨ ਅਤੇ ਧਨ ਸਭ ਨਿਛਾਵਰ ਕਰਨ ਲਈ ਤਿਆਰ ਹੋ ਜਾਂਦੇ ਹਨ।

ਕਈ ਭੋਲੇ ਭਾਲੇ ਤੇ ਮਜਬੂਰ ਲੋਕ ਭਲੇ ਦੀ ਆਸ ਨਾਲ ਇਨ੍ਹਾਂ ਦੇ ਚੱਕਰਵਿਊ ਵਿੱਚ ਫ਼ਸ ਜਾਂਦੇ ਹਨ। ਨੁਕਸਾਨ ਹੁੰਦਾ ਹੈ ਤਾਂ ਆਮ ਜਨਤਾ ਦਾ, ਜੋ ਆਪਣੀ ਅਕਲ ਗਹਿਣੇ ਧਰ ਕੇ ਬਾਬਿਆਂ ਦੇ ਫ਼ੁਰਮਾਨ ਮੁਤਾਬਕ ਹੀ ਸਭ ਕੁਝ ਕਰਦੇ ਹਨ। ਰਾਜਨੀਤਿਕ ਲੋਕ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਕਿ ਸੰਤਾਂ ਦੇ ਇੱਕ ਇਸ਼ਾਰੇ ਨਾਲ ਕਿਵੇਂ ਵੋਟਾਂ ਦਾ ਹੜ੍ਹ ਆ ਸਕਦਾ ਹੈ ਤੇ ਸੰਤ ਵੀ ਇਹ ਗੱਲ ਚੰਗੀ ਤਰ੍ਹਾਂ ਸਮਝਦੇ ਹਨ ਕਿ ਰਾਜਨੀਤਿਕ ਤਾਕਤ ਬਣਾਏ ਬਿਨਾਂ ਗੁਜ਼ਾਰਾ ਨਹੀਂ ਹੋਣਾ। ਇਸ ਲਈ ਲੀਡਰਾਂ ਅਤੇ ਸੰਤਾਂ ਦੀ ਜੁਗਲਬੰਦੀ ਨਾਮਦਾਨੀ ਲੋਕਾਂ ਲਈ ਦੂਹਰਾ ਜਾਲ ਹੋ ਨਿਬੜਦੀ ਹੈ। ਲੀਡਰ ਨੂੰ ਸੰਤਾਂ ਨਾਲ ਆ ਜੁੜਿਆ ਦੇਖ ਕੇ ਨਾਮਦਾਨ ਲੈਣ ਵਾਲਿਆਂ ਦੀ ਭੀੜ ਹੋਰ ਵੀ ਵਧ ਜਾਂਦੀ ਹੈ। ਪ੍ਰਚਾਰ ਦਾ ਨਵਾਂ ਸਾਧਨ ਮਿਲ ਜਾਂਦਾ ਹੈ ਕਿ ਕਿਵੇਂ ਫਲਾਣਾ ਲੀਡਰ ਸੰਤਾਂ ਦੀ ਸ਼ਰਨ ਵਿੱਚ ਆ ਕੇ ਤਰ ਗਿਆ ਤੇ ਨਾਲ-ਨਾਲ ਸੰਤਾਂ ਦਾ ਅਮਲਾ ਵੀ ਖੁਸ਼ੀ ਵਿੱਚ, ਬਾਘੀਆ ਪਾ ਰਿਹਾ ਹੁੰਦਾ ਹੈ ਕਿ ਬਾਬਿਆਂ ਨੇ ਰਾਜਸੀ ਸਾਂਝ ਬਣਾ ਲਈ ਹੈ ਤੇ ਹੁਣ ਵਾਰੇ ਨਿਆਰੇ ਹੋ ਜਾਣਗੇ। ਕੋਈ ਡਰ ਨਹੀਂ। ਪੁਲਿਸ ਪ੍ਰਸ਼ਾਸ਼ਨ ਸਭ ਆਪਣੇ ਹੀ ਸਮਝੋ। ਰਾਜਨੇਤਾ ਤੇ ਬਾਬਿਆਂ ਦੀ ਸਾਂਝ ਸਮਾਜ ਲਈ ਘਾਤਕ ਸਾਬਤ ਹੁੰਦੀ ਹੈ।

ਕੁਝ ਲੋਕਾਂ ਦੀ ਮਜ਼ਬੂਰੀ ਇਹ ਵੀ ਹੈ, ਲੋਕਾਂ ਦਾ ਸਮਾਜਿਕ ਤਾਣਾ-ਬਾਣਾ ਕਿਸੇ ਧਾਰਮਿਕ ਸਥਾਨ ਜਾਂ ਡੇਰੇ ਤੋਂ ਹੀ ਸ਼ੁਰੂ ਹੁੰਦਾ ਹੈ। ਕਿਸੇ ਡੇਰੇ ਜਾਂ ਧਾਰਮਿਕ ਸਥਾਨ ਨਾਲ ਜੁੜਨ ਤੋਂ ਬਾਅਦ ਆਦਮੀ ਆਪਣੇ ਆਪ ਨੂੰ ਸਮਾਜ ਨਾਲ ਜੁੜਿਆ ਹੋਇਆ ਮਹਿਸੂਸ ਕਰਦਾ ਹੈ। ਉਸਦੀ ਸਮਾਜਿਕ ਜੋੜ ਦੀ ਲੋੜ ਪੂਰੀ ਹੋ ਰਹੀ ਹੁੰਦੀ ਹੈ।

ਉਹਨਾਂ ਨੂੰ ਆਪਣੇ ਮੇਲ ਮਿਲਾਪ ਲਈ ਖਾਸ ਤਰ੍ਹਾਂ ਦੀ ਭਾਸ਼ਾ ਅਤੇ ਸ਼ਿਸ਼ਟਾਚਾਰ ਦਾ ਪਾਠ ਪੜ੍ਹਾਇਆ ਜਾਂਦਾ ਹੈ। ਭਾਵੇਂ ਇਹ ਭਾਸ਼ਾ ਅਤੇ ਸ਼ਿਸ਼ਟਾਚਾਰ ਸਾਧ ਦੇ ਡੇਰੇ ਜਾਂ ਆਪਸੀ ਮੇਲ-ਮਿਲਾਪ ਤੱਕ ਹੀ ਸੀਮਿਤ ਹੁੰਦੀ ਹੈ। ਜਦ ਇਹ ਲੋਕ ਸਮਾਜ ਵਿੱਚ ਮਿਲਦੇ ਵਰਤਦੇ ਹਨ ਤਾਂ ਸਾਰਾ ਸ਼ਿਸ਼ਟਾਚਾਰ ਭੁਲਾ ਕੇ ਇੱਕ ਆਮ ਆਦਮੀ ਤੋਂ ਵੀ ਘਟੀਆ ਢੰਗ ਨਾਲ ਪੇਸ਼ ਆਉਂਦੇ ਹਨ। ਜਿਵੇਂ ਕਿ ਇੱਕ ਦੂਸਰੇ ਨੂੰ ਮਿਲਣ ਅਤੇ ਵਿਛੜਣ ਸਮੇਂ ਪਿਛਲਾ, ਸਮਾਜ ਵਿੱਚ ਪ੍ਰਚੱਲਿਤ ਸਿਸ਼ਟਾਚਾਰ ਛੱਡ ਕੇ ਸੰਤਾਂ ਦਾ ਨਾ ਹੀ ਲੈਣਾ ਜਾਂ ਸੰਤਾਂ ਵੱਲੋਂ ਦੱਸਿਆ ਕੋਈ ਖਾਸ ਵਾਕ ਹੀ ਬੋਲਣਾ। ਨਾਮ ਦਾਨ ਲੈਣ ਵਾਲੇ ਲੋਕਾਂ ਨੂੰ ਬਹੁਤ ਉੱਚੇ ਸੁੱਚੇ ਸਮਝਣਾ ਤੇ ਉਹਨਾਂ ਦੀ ਖਾਸ ਕਦਰ ਕਰਨਾ ਤੇ ਉਹਨਾਂ ਨਾਲ ਹੀ ਭਾਈਚਾਰਾ ਬਣਾ ਕੇ ਰੱਖਣਾ, ਸੰਤਾਂ ਨੂੰ ਹਮੇਸ਼ਾ ਪਿਤਾ ਜੀ ਕਹਿ ਕੇ ਸੰਬੋਧਨ ਕਰਨਾ, ਸ਼ਰਨ ਵਿੱਚ ਆਉਂਣਾ, ਪ੍ਰਵਚਨ ਸੁਨਣੇ, ਪ੍ਰਵਚਨ ਸੁਣ ਰਹੇ ਲੋਕਾਂ ਦੀ ਸੇਵਾ ਕਰਨੀ, ਹਵਾ ਝੱਲਣੀ, ਜੁੱਤੇ ਝਾੜਣੇ ਅਤੇ ਸੰਤਾਂ ਦੇ ਡੇਰੇ ਵਿੱਚ ਸੇਵਾ ਕਰਨਾ ਆਦਿ।

ਕੁਝ ਲੋਕਾਂ ਨੂੰ ਇਹਨਾਂ ਡੇਰਿਆਂ ਵਿੱਚ ਸਮਾਜਿਕ ਰੁਤਬਾ ਵੀ ਮਿਲ ਜਾਂਦਾ ਹੈ। ਇਸ ਲਈ ਰੁਤਬਾ ਲੈਣ ਦੀ ਭੁੱਖ ਨੂੰ ਵੀ ਸੰਤੁਸ਼ਟੀ ਮਿਲਦੀ ਹੈ। ਬਹੁਤੇ ਲੋਕ ਸਰੀਰਕ, ਮਾਨਸਿਕ ਦੁੱਖਾਂ, ਬਿਮਾਰੀਆਂ, ਕਸ਼ਟਾਂ, ਪਰਿਵਾਰਕ, ਸਮਾਜਿਕ ਲੜਾਈ-ਝਗੜਿਆਂ ਆਦਿ ਵਿੱਚ ਫਸੇ ਆਪਣੇ ਆਪ ਨੂੰ ਲਾਵਾਰਿਸ ਅਤੇ ਲਾਚਾਰ ਮਹਿਸੂਸ ਕਰਦੇ ਹਨ। ਅਜਿਹੇ ਲੋਕਾਂ ਨੂੰ ਕਿਸੇ ਮਾਨਸਿਕ ਸਹਾਰੇ ਦੀ ਲੋੜ ਹੁੰਦੀ ਹੈ। ਅਜਿਹੇ ਲੋਕ ਇਹਨਾਂ ਦੇ ਨਾਮਦਾਨ ਦੇ ਜਾਲ ਵਿੱਚ ਆ ਫਸਦੇ ਹਨ। ਜਿੱਥੋਂ ਇਹਨਾਂ ਨੂੰ ਝੂਠੀ ਮਾਨਸਿਕ ਤਸੱਲੀ ਹੀ ਮਿਲਦੀ ਹੈ।

ਕੁਝ ਲਾਈਲੱਗ ਲੋਕ ਇਹ ਵੀ ਕਹਿੰਦੇ ਹਨ ਕਿ ਨਾਮ ਭਾਵੇਂ ਮਾਨਸਿਕ ਤਸੱਲੀ ਤੋਂ ਵੱਧ ਕੁਝ ਵੀ ਨਹੀਂ ਪਰ ਇਸ ਨਾਲ ਆਦਮੀ ਬੰਧਨ ਵਿੱਚ ਰਹਿੰਦਾ ਹੈ। ਬੁਰੇ ਕੰਮ ਤੋਂ ਬਚਿਆ ਰਹਿੰਦਾ ਹੈ। ਨਸ਼ੇ ਨਹੀਂ ਕਰਦਾ। ਇਸ ਲਈ ਇਸ ਦਾ ਹਰਜ ਵੀ ਕੀ ਹੈ।

ਜਦਕਿ ਸੱਚਾਈ ਵਿੱਚ ਇਹ ਨਾਮਦਾਨੀ ਅਤੇ ਨਾਮ ਲੈਣ ਵਾਲੇ ਆਮ ਲੋਕਾਂ ਤੋਂ ਕਿਸੇ ਵੀ ਤਰ੍ਹਾਂ ਅਲੱਗ ਨਹੀਂ ਹਨ। ਆਮ ਲੋਕਾਂ ਵਾਂਗ ਹੀ ਇਹ ਲੋਕ ਵੀ ਦੁੱਖਾਂ, ਕਲੇਸ਼ਾਂ, ਲੜਾਈ-ਝਗੜਿਆਂ, ਘਾਟੇ, ਬਿਮਾਰੀਆਂ, ਦੁਰਘਟਨਾਵਾਂ, ਨਸ਼ੇ ਵਰਤਣੇ, ਅਪਰਾਧਕ ਕੰਮ ਕਰਨੇ ਅਤੇ ਹੋਰ ਹਰ ਤਰ੍ਹਾਂ ਚੰਗੇ ਮਾੜੇ ਕੰਮਾਂ ਵਿੱਚ ਸ਼ਾਮਿਲ ਹੁੰਦੇ ਰਹਿੰਦੇ ਹਨ। ਪਰ ਮਾਨਸਿਕ ਤੌਰ 'ਤੇ ਅਪਾਹਿਜ ਹੋਣ ਕਰਕੇ ਸਹਾਰੇ ਦੀ ਝਾਕ ਵਿੱਚ ਇਹ ਗਧੀਗੇੜ ਹੀ ਪਏ ਰਹਿੰਦੇ ਹਨ।

**ਨਾਮਦਾਨ ਦੇ ਲਾਭ:** ਇਹ ਗੱਲ ਬਿਲਕੁਲ ਸੱਚ ਹੈ ਕਿ ਵੱਡੀ ਗਿਣਤੀ ਲੋਕ ਨਾਮਦਾਨ ਵਾਲੇ ਛਲਾਵੇ ਨਾਲ ਹੀ ਸਾਰੀ ਜਿੰਦਗੀ ਬਤੀਤ ਕਰ ਦਿੰਦੇ ਹਨ। ਪੂਰੀ ਜਿੰਦਗੀ ਆਪਣਾ ਆਰਥਿਕ, ਮਾਨਸਿਕ ਅਤੇ ਕਈ ਵਾਰ ਸਰੀਰਕ ਸ਼ੋਸ਼ਨ ਵੀ ਕਰਵਾਉਂਦੇ ਰਹਿੰਦੇ ਹਨ। ਝੂਠਾ ਮਾਨਸਿਕ ਧਰਵਾਸਾ ਹੀ ਇਹਨਾਂ ਦੀ ਜਿੰਦਗੀ ਦਾ ਆਸਰਾ ਹੁੰਦਾ ਹੈ।

ਪਰ ਕੁਝ ਲੋਕਾਂ ਨੂੰ ਨਾਮਦਾਨ ਲੈਣ ਦੇ ਵੱਡੇ ਫਾਇਦੇ ਵੀ ਹੁੰਦੇ ਹਨ। ਭਾਵੇਂ ਇਹ ਫਾਇਦੇ ਸਮਾਜਿਕ ਤੌਰ 'ਤੇ ਪ੍ਰਵਾਨਿਤ ਨਹੀਂ ਹੁੰਦੇ। ਇਹਨਾਂ ਲੋਕਾਂ ਲਈ ਅਗਲੀ ਜ਼ਿੰਦਗੀ ਸਵਰਗ ਬਣੇ ਜਾਂ ਨਾ ਪਰ ਹੁਣ ਦੀ ਜਿੰਦਗੀ ਇਹਨਾਂ ਦੇ ਕਿਆਸ ਕੀਤੇ ਸਵਰਗ ਤੋਂ ਵੀ ਚੰਗੀ ਬਣ ਜਾਂਦੀ ਹੈ। ਜ਼ਿਆਦਾ ਹੁਸ਼ਿਆਰ, ਤੇਜ਼ ਤਰਾਰ ਅਤੇ ਚਲਾਕ ਲੋਕ ਹੀ ਇਹ ਫਾਇਦੇ ਖੱਟ ਸਕਦੇ ਹਨ।

ਜ਼ਿਆਦਾਤਰ ਲਾਹਾ ਖੱਟਣ ਵਾਲੇ ਉਹ ਲੋਕ ਹੁੰਦੇ ਹਨ ਜੋ 'ਸੰਤਾਂ' ਦੇ ਜ਼ਿਆਦਾ ਨਜ਼ਦੀਕ ਹੋ ਜਾਂਦੇ ਹਨ। ਨਜ਼ਦੀਕ ਹੋਣ ਦੇ ਕਈ ਢੰਗ ਹਨ ਜਿਵੇਂ ਕਿ ਸੰਤਾਂ ਦੇ ਵੱਡੇ ਭਗਤ ਬਨਣਾ ਜਾਂ ਸੰਤਾਂ ਨਾਲ ਕੋਈ ਰਿਸ਼ਤੇਦਾਰੀ ਬਣਾ ਲੈਣਾ। ਸੰਤਾਂ ਵੱਲੋਂ ਕਿਸੇ ਵੱਡੀ ਜ਼ਿੰਮੇਵਾਰੀ ਲਈ ਨਾਮਜਦ ਹੋ ਜਾਣਾ। ਸੰਤਾਂ ਵੱਲੋਂ ਚਲਾਏ ਜਾ ਰਹੇ ਕਈ ਤਰ੍ਹਾਂ ਦੇ ਬਿਜਨੈੱਸ ਵਿੱਚ ਸੇਵਾ ਦੇ ਨਾਂ 'ਤੇ ਸ਼ਾਮਲ ਹੋਣਾ। ਕਿਸੇ ਖਾਸ ਕੰਮ ਦਾ ਇੰਚਾਰਜ ਬਣ ਜਾਣਾ। ਸੰਤਾਂ ਦੇ ਕਿਸੇ ਬਿਜਨਸ ਦੀ ਏਜੰਸੀ ਲੈ ਲੈਣਾ, ਰਾਜਨੀਤਕ ਫਾਇਦੇ ਖੱਟਣਾ ਤੇ ਜਾਂ ਫਿਰ ਇਸ 'ਮਾਫ਼ੀਏ' ਦੇ ਮੈਂਬਰ ਹੀ ਬਣ ਜਾਣਾ।

ਲੋਕਾਂ ਵਿੱਚ ਮਕਬੂਲ ਹੋਣ ਲਈ ਇਹ ਲੋਕ ਅਕਸਰ ਕਹਿਣਗੇ ਕਿ 'ਸੰਤਾਂ' ਦੀ ਸ਼ਰਨ ਵਿੱਚ ਆਉਣ ਤੋਂ ਬਾਅਦ ਹੀ ਸਭ ਕੁਝ ਹੋਇਆ ਹੈ। ਉਨ੍ਹਾਂ ਨੂੰ ਵੀ ਇਸ ਗੋਰਖ ਧੰਦੇ ਦੀ ਆੜ ਵਿੱਚ ਚੱਲ ਰਹੇ ਵਪਾਰ ਵਾਸਤੇ ਤੇਜ਼ ਤਰਾਰ, ਚਲਾਕ ਅਤੇ ਜ਼ਿਆਦਾ ਹੁਸ਼ਿਆਰ ਲੋਕਾਂ ਦੀ ਲੋੜ ਹੁੰਦੀ ਹੈ। ਮੁਕਦੀ ਗੱਲ ਨਾਮਦਾਨ ਦਾ ਸੱਚ ਇਹੋ ਹੈ ਕਿ ਭੋਲੇ ਭਾਲੇ ਤੇ ਅਗਿਆਨੀ ਲੋਕਾਂ ਨੂੰ ਗੁੰਮਰਾਹ ਕਰਨ ਤੇ ਉਨ੍ਹਾਂ ਨੂੰ ਆਪਣੇ ਨਿੱਜੀ ਮੁਫ਼ਾਦਾਂ ਲਈ ਵਰਤਣਾ ਹੈ।

*ਆਦੇਸ਼ ਹਸਪਤਾਲ, ਮੁਕਤਸਰ।*
(94172-41386)

*...ਸਫ਼ਾ 9 ਦੀ ਬਾਕੀ (ਅੰਧਵਿਸ਼ਵਾਸ ਤੇ ਤਰਕਸ਼ੀਲ ਪਹੁੰਚ)*

ਨੂੰ (ਜੇਕਰ ਉਹ ਕਿਰਤ ਕਰਨ ਦੇ ਕਾਬਲ ਹੈ) ਜੀਵਨ ਦੀ ਕੋਈ ਸੁੱਖ-ਸਹੂਲਤ ਮਾਨਣ ਦਾ ਹੀ ਅਧਿਕਾਰ ਨਹੀਂ, ਐਸ਼ੋ-ਇਸ਼ਰਤ ਦੀ ਗੱਲ ਤਾਂ ਕਹਿਣੀ ਹੀ ਕੀ ਹੈ। ਸੋ ਅਜਿਹੇ ਸਮਾਜ ਵਿੱਚ ਹਰ ਕੋਈ ਕਿਰਤ ਕਰਦਾ ਹੋਣ ਕਰਕੇ ਪਰਜੀਵੀ ਵਰਗ ਨਹੀਂ ਹੋਵਗਾ ਅਤੇ ਨਾ ਹੀ ਦੋ ਵਿਰੋਧੀ ਕਿਸਮ ਦੀਆਂ ਜੀਵਨ-ਹਾਲਤਾਂ ਵਿਚਕਾਰਲਾ ਪਾੜਾ।

ਇਸ ਲਈ ਜੇਕਰ ਕੋਈ ਅਜਿਹਾ ਸੋਚਦਾ ਹੈ ਕਿ ਇਹ ਸਮਾਜਕ-ਪ੍ਰਬੰਧ ਦੇ ਕਾਇਮ ਰਹਿੰਦਿਆਂ ਇਸ ਅੰਧ-ਵਿਸ਼ਵਾਸੀ ਵਰਤਾਰੇ ਨੂੰ ਖਤਮ ਕੀਤਾ ਜਾਣਾ ਸੰਭਵ ਹੈ ਤਾਂ ਉਹ ਗਲਤ ਹੈ। ਮਿਸਾਲ ਵਜੋਂ ਕਿਸੇ ਔਰਤ ਦੇ ਪੇਟ 'ਚ ਗਰਭ ਠਹਿਰਿਆ ਹੋਇਆ ਹੈ ਤਾਂ ਜੇਕਰ ਕੋਈ ਇਹ ਸੋਚੇ ਕਿ ਉਹ ਔਰਤ ਉਸਨੂੰ ਜਨਮ ਨਾ ਦੇਵੇ ਤਾਂ ਅਜਿਹਾ ਨਹੀਂ ਹੋ ਸਕਦਾ। ਇਹ ਇੱਕੋ ਹਾਲਤ 'ਚ ਹੀ ਸੰਭਵ ਹੋ ਸਕਦਾ ਹੈ ਕਿ ਉਸਦਾ ਗਰਭਪਾਤ ਕਰ ਦਿੱਤਾ ਜਾਵੇ ਭਾਵ ਗਰਭ ਨੂੰ ਭਰੂਣ ਅਤੇ ਭਰੂਣ ਤੋਂ ਅੱਗੇ ਪੂਰਨ ਬੱਚੇ ਦੇ ਰੂਪ ਤੱਕ ਵਿਕਸਤ ਨਾ ਹੋਣ ਦਿੱਤਾ ਜਾਵੇ। ਭਾਵ ਬੱਚੇ ਦੇ ਜਨਮ ਦੇ ਰੂਪ ਵਿੱਚ ਹੋਣ ਵਾਲੇ ਕਾਰਜ ਨੂੰ ਨਿਭਾਉਣ ਵਾਲੇ ਕਾਰਨ ਨੂੰ ਹੀ ਖਤਮ ਕਰ ਦਿੱਤਾ ਜਾਵੇ। ਇਸ ਲਈ ਜਿਹੜੀਆਂ ਜੀਵਨ-ਹਾਲਤਾਂ ਅੰਧ-ਵਿਸ਼ਵਾਸਾਂ ਨੂੰ ਜਨਮ ਦੇਣ ਦਾ ਕਾਰਨ ਹਨ ਅਤੇ ਅੰਧ-ਵਿਸ਼ਵਾਸ ਜਿਨ੍ਹਾਂ ਦਾ ਕਾਰਜ ਹੈ ਜਦੋਂ ਉਹ ਹਾਲਤਾਂ ਹੀ ਨਹੀਂ ਹੋਣਗੀਆਂ ਤਾਂ ਅੰਧ-ਵਿਸ਼ਵਾਸਾਂ ਜਿਹੇ ਗੈਰ-ਵਿਗਿਆਨਕ ਵਰਤਾਰੇ ਜਨਮ ਨਹੀਂ ਲੈ ਸਕਣਗੇ। ਭਾਵ ਜਦੋਂ ਕਾਰਨ ਨਹੀਂ ਉਸਦਾ ਕਾਰਜ ਵੀ ਨਹੀਂ ਹੋਵੇਗਾ।

ਪਰ ਜਿਨ੍ਹਾਂ ਚਿਰ ਅਜਿਹਾ ਸਮਾਜ ਨਹੀਂ ਉਸਰਦਾ ਕੀ ਉਨਾਂ ਚਿਰ ਅਸੀਂ ਉਡੀਕ ਕਰਦੇ ਰਹੀਏ? ਨਹੀਂ। ਜਿਵੇਂ ਹੁਣ ਵੀ ਕਰ ਰਹੇ ਹਾਂ, ਇਨ੍ਹਾਂ ਖਿਲਾਫ ਲੜਾਈ ਲੜਨੀ ਚਾਹੀਦੀ ਹੈ। ਪਰ ਇਹ ਲੜਾਈ ਲੜਦਿਆਂ ਸਿਰਫ 'ਅੰਧ-ਵਿਸ਼ਵਾਸ ਗਲਤ ਹੈ' ਜਾਂ 'ਰੱਬ ਨਹੀਂ ਹੈ' ਭਾਵ ਨਾਸਤਿਕ ਬਣਾਉਣ ਤੱਕ ਸੀਮਤ ਨਹੀਂ ਰਹਿਣੀ ਚਾਹੀਦੀ। ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਜਾ ਚੁੱਕਿਆ ਹੈ ਕਿ ਸਾਨੂੰ ਲੋਕਾਂ ਨੂੰ ਇਹ ਸਮਝਾਉਣਾ ਪਵੇਗਾ ਕਿ ਅੱਜ ਮਿਹਨਤੀ ਦੀ ਦੁਰਦਸ਼ਾ ਦੇ ਅਸਲੀ ਕਾਰਨ ਕੀ ਹਨ? ਫਿਰ ਹੀ ਉਸ ਦਾ ਨਜ਼ਰੀਆ ਵਿਗਿਆਨਕ ਬਣ ਸਕੇਗਾ ਅਤੇ ਉਹ ਅੰਧ-ਵਿਸ਼ਵਾਸ ਤਿਆਗਕੇ ਆਪਣੀਆਂ ਮਾੜੀਆਂ ਹਾਲਤਾਂ ਦੇ ਕਾਰਨਾਂ ਨੂੰ ਸਮਝਕੇ ਉਨ੍ਹਾਂ ਨੂੰ ਤਬਦੀਲ ਕਰਨ ਦੇ ਰਾਹ ਦਾ ਰਾਹੀ ਬਣੇਗਾ। ਬਸ, ਲੋਕਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਅਤੇ ਅੰਧ-ਵਿਸ਼ਵਾਸਾਂ ਦੇ ਵਰਤਾਰੇ ਨੂੰ ਖਤਮ ਕਰਨ ਲਈ ਇਹੀ ਤਰਕਸ਼ੀਲ ਪਹੁੰਚ ਹੈ ਜੋ ਅਪਨਾਈ ਜਾਣੀ ਚਾਹੀਦੀ ਹੈ।

ਮੁੱਖ ਦਫ਼ਤਰ, ਬਰਨਾਲਾ (98769-53561)



# ਮਨੁੱਖ ਤੇ ਤਰਕਸ਼ੀਲਤਾ



ਡਾ.ਹਰਬੰਸ ਗਰੇਵਾਲ

ਕੁਦਰਤੀ ਬ੍ਰਹਿਮੰਡ ਅੰਦਰ ਹੋਈ ਕਿਸੇ ਵੱਡੀ ਹਰਕਤ ਵਿੱਚੋਂ ਧਰਤੀ ਦੀ ਉਤਪਤੀ ਹੋਈ ਅਤੇ ਧਰਤੀ ਤੇ ਅਜਿਹੇ ਹਾਲਾਤ ਪੈਦਾ ਹੋ ਗਏ, ਜਿਸ ਵਿੱਚ ਕੁਦਰਤ ਵਿੱਚ ਪਾਏ ਜਾਂਦੇ ਵੱਖਰੇ ਤੱਤਾਂ ਦਾ ਸੁਮੇਲ ਹੋਇਆ ਤੇ ਉਹਨਾਂ ਤੱਤਾਂ ਦੇ ਪੁੰਜ ਵਿੱਚ ਇਕ ਹਰਕਤ ਪੈਦਾ ਹੋਈ, ਉਹ ਜੀਵਨ ਦਾ ਮੁੱਢ ਸੀ। ਜੀਵਨ ਨੂੰ ਜਿਉਣ ਲਈ ਲੋੜ ਉਤਪੰਨ ਹੋਈ। ਇਸ ਲੋੜ ਦੀ ਪ੍ਰਾਪਤੀ ਲਈ ਦਿਮਾਗੀ ਹਿਸੇ ਵਿਕਸਤ ਹੋਏ, ਜਿਨ੍ਹਾਂ ਵਿੱਚੋਂ ਸੋਚਣ ਸ਼ਕਤੀ ਦਾ ਵਿਕਾਸ ਹੋਇਆ। ਇਸ ਵਿੱਚੋਂ ਹੀ ਕੁਦਰਤੀ ਪੈਦਾਵਾਰ ਅਤੇ ਕੁਦਰਤੀ ਵਰਤਾਰੇ ਦੀ ਜਾਣਕਾਰੀ ਲਈ ਫਰੋਲਾ ਫਰਾਲੀ ਕਰਦਿਆਂ, ਗਿਆਨ ਦਾ ਵਿਕਾਸ ਹੋਇਆ। ਪਾਣੀ, ਹਵਾ, ਅਸਮਾਨੀ ਬਿਜਲੀ, ਧਰਤੀ, ਚੰਦ, ਤਾਰੇ, ਸੂਰਜ ਆਦਿ ਕੁਦਰਤੀ ਸ਼ਕਤੀਆਂ ਬਾਰੇ ਕਿਆਸ ਅਰਾਈਆਂ ਕੀਤੀਆਂ ਜਾਣ ਲੱਗੀਆਂ। ਬੋਲੀ ਦੇ ਵਿਕਾਸ ਚੋਂ, ਸ਼ਕਤੀਆਂ ਨੂੰ ਆਧਾਰ ਮੰਨ ਕੇ ਇਨ੍ਹਾਂ ਦੇ ਨਾਵਾਂ ਨੂੰ ਤਰਜੀਹ ਦਿੱਤੀ ਗਈ। ਉਨ੍ਹਾਂ ਦੇ ਵਿਕਾਸ ਵਿੱਚੋਂ ਇਨ੍ਹਾਂ ਸ਼ਕਤੀਆਂ ਦੇ ਚੰਗੇ ਮਾੜੇ ਪ੍ਰਭਾਵਾਂ ਨੂੰ ਜਾਨਣਾ ਸ਼ੁਰੂ ਕੀਤਾ। ਝੱਖੜ, ਮੀਂਹ, ਹਨੇਰੀਆਂ, ਅਸਮਾਨੀ ਬਿਜਲੀ ਆਦਿ ਵੱਲੋਂ ਕੀਤੇ ਜਾਂਦੇ ਨੁਕਸਾਨ ਦੇ ਡਰ ਚੋਂ ਇਨ੍ਹਾਂ ਨੂੰ ਆਫਤਾਂ ਮੰਨ ਕੇ ਅਤੇ ਦੇਵੀ ਦੇਵਤਿਆਂ ਵੱਲੋਂ ਪ੍ਰਗਟਾਈ ਨਰਾਜਗੀ ਸਮਝ ਲਿਆ ਗਿਆ। ਕਰੋਪੀ ਵੇਲੇ ਇਨ੍ਹਾਂ ਦੇਵੀ ਦੇਵਤਿਆਂ ਨੂੰ ਮਨਾਉਣ ਲਈ, ਉਨ੍ਹਾਂ ਦੇ ਸੁਭਾਅ ਨੂੰ ਸ਼ਾਂਤ ਕਰਨ ਲਈ, ਪੂਜਾ, ਯੱਗ, ਦਾਨ ਆਦਿ ਦਾ ਰਿਵਾਜ਼ ਪ੍ਰਚੱਲਿਤ ਹੋਇਆ। ਹੌਲੀ ਹੌਲੀ ਚੱਲਦਾ ਹੋਇਆ, ਅਨੇਕਾਂ ਤਬਦੀਲੀਆਂ ਚੋਂ ਲੰਘਦਾ ਹੋਇਆ ਮਨੁੱਖ ਇਕ ਸਮਾਜਿਕ ਪ੍ਰਨਾਲੀ ਦੇ ਰੂਪ ਵਿੱਚ ਵਿਕਸਤ ਹੋ ਗਿਆ। ਜਿੱਥੇ ਮਨੁੱਖ ਨੇ ਆਪਣੀ ਖੁਦ ਦੀ ਉਤਪਤੀ ਬਾਰੇ ਜਾਨਣ ਲਈ ਅਤੇ ਵਿਦਿਅਕ ਪ੍ਰਨਾਲੀ ਦਾ ਵਿਕਾਸ ਕੀਤਾ ਉੱਥੇ ਸਮਾਜ ਵਿੱਚ ਰਹਿਣ-ਸਹਿਣ ਲਈ ਨਿਯਮਾਂ ਨੂੰ ਬਨਾਉਣਾ ਸ਼ੁਰੂ ਕੀਤਾ। ਸਮਾਜ ਨੂੰ ਚਲਾਉਣ ਲਈ ਇਕ ਪ੍ਰਬੰਧਕੀ ਢਾਂਚੇ ਦਾ ਵਿਕਾਸ ਹੋਇਆ, ਜਿਸ ਵਿੱਚ ਜਿੰਮੇਵਾਰੀਆਂ ਨੂੰ ਸਮਝਦਿਆਂ ਉਨ੍ਹਾਂ ਨੂੰ ਮੰਨਿਆ ਤੇ ਟਿਕਿਆ ਗਿਆ। ਜਿਵੇਂ ਝੁੰਡਾਂ ਵਿੱਚੋਂ ਮਨੁੱਖ ਨੇ ਆਪਣੇ ਆਪ ਨੂੰ ਕਬੀਲਿਆਂ ਦੇ ਸਮਾਜੀ ਪ੍ਰਬੰਧ ਵਿੱਚ ਵਿਕਸਤ ਕੀਤਾ ਤਾਂ ਕਬੀਲੇ ਨੂੰ ਚਲਾਉਣ ਲਈ ਕਬੀਲੇ ਦਾ 'ਸਰਦਾਰ' ਮੁੱਖੀ ਨਿਯੁਕਤ ਕਰ ਲਿਆ, ਤਕੜੇ ਨਿਪੁੰਨ ਵਿਅਕਤੀ ਸ਼ਿਕਾਰ ਲਈ ਰਾਖਵੇਂ ਕਰ ਲਏ ਗਏ, ਇਨ੍ਹਾਂ ਵੰਡੀਆਂ ਗਈਆਂ ਜਿੰਮੇਵਾਰੀਆਂ ਵਿੱਚੋਂ ਹੀ ਦੇਵੀ, ਦੇਵਤਿਆਂ ਨੂੰ ਖੁਸ਼ ਕਰਨ ਦੇ ਕੰਮ ਲਈ ਵਿਸ਼ੇਸ਼ ਪੁਜਾਰੀ, ਪਾਦਰੀ ਆਦਿ ਥਾਪ ਲਏ ਗਏ। ਪੁਜਾਰੀ ਵਰਗ ਨੇ ਆਪਣੀ ਆਰਾਮ ਪ੍ਰਸਤੀ, ਸੁਖਾਲੀ ਅਤੇ ਵਡਿਆਈ ਵਾਲੀ ਜਿੰਦਗੀ ਦਾ ਲਾਹਾ ਬਰਕਰਾਰ ਰੱਖਣ ਲਈ, ਆਪਣਾ ਵਿਕਾਸ ਯੱਗਾਂ, ਟੂਣੇ, ਤਵੀਤਾਂ ਆਦਿ ਦੇ ਨਵੇਂ ਨਵੇਂ ਤਰੀਕੇ ਇਜਾਦ ਕਰਕੇ ਜਾਰੀ ਰੱਖਿਆ। ਹੌਲੀ ਹੌਲੀ ਇਨ੍ਹਾਂ ਪੁਜਾਰੀਆਂ ਨੇ ਮਨੁੱਖੀ ਕਮਾਈ ਦੇ ਵਸੀਲਿਆਂ ਚੋਂ ਚਲਾਵਾਂ ਮੰਗ ਕੇ ਆਪਣੀ ਕਮਾਈ ਦਾ ਰਸਤਾ ਸਾਫ ਕੀਤਾ। ਇਸ ਤਰ੍ਹਾਂ ਮਨੁੱਖ ਨੂੰ ਡਰਾਉਣ ਲਈ ਭੂਤ, ਪ੍ਰੇਤ, ਚੁੜੇਲਾਂ ਆਦਿ ਨਵੇਂ ਨਵੇਂ ਨਾਵਾਂ ਥੱਲੇ ਆਪਣੀ ਲੁੱਟ ਕਰਨ ਦਾ ਵਿਕਾਸ ਕਰ ਲਿਆ ਅਤੇ ਪ੍ਰਬੰਧਕੀ ਢਾਂਚੇ ਵਿੱਚ ਆਪਣੀ ਵੁੱਕਤ ਬਣਾਈ ਰੱਖਣ ਲਈ ਵਹਿਮਾਂ ਭਰਮਾਂ ਦੇ ਜਾਲ ਵਿੱਚ ਉਲਝਾਉਣਾ ਸ਼ੁਰੂ ਕਰ ਦਿੱਤਾ। ਕੁਦਰਤੀ ਵਰਤਾਰੇ ਜਿਵੇਂ ਦਿਨ, ਰਾਤ, ਗ੍ਰਹਿਣ, ਭੁਚਾਲ, ਜਵਾਲਾਮੁਖੀ, ਚੰਨ, ਤਾਰੇ, ਧਰਤੀ, ਸੂਰਜ ਦੀ ਗਤੀ ਚਾਲ ਅਤੇ ਜੀਵ, ਜੰਤੂ, ਬਨਸਪਤੀ ਅਤੇ ਖੁਦ ਮਨੁੱਖ ਦੀ ਉਤਪਤੀ ਦਾ ਰਚਨਹਾਰਾ 'ਰੱਬ' ਨੂੰ ਚਿਤਵ ਲਿਆ ਗਿਆ। ਰੱਬ ਦੀ ਮਾਰ ਪੈਣ ਦਾ ਫਾਰਮੂਲਾ ਪੁਜਾਰੀ ਵਰਗ ਨੂੰ ਆਪਣੀ ਲੁੱਟ ਕਰਨ ਲਈ ਇਕ ਵਧੀਆ ਹਥਿਆਰ ਮਿਲ ਗਿਆ।

ਆਉ ! ਹੁਣ ਮਨੁੱਖ ਦੇ ਵਿਕਾਸ ਦੇ ਦੂਜੇ ਪੱਖ ਦੀ ਗੱਲ ਕਰੀਏ। ਜਦੋਂ ਸਮਾਜ ਵਿੱਚ ਚੇਤਨ ਮਨੁੱਖ ਵਰਗ ਨੇ ਆਫ਼ਤਾਂ ਤੋਂ ਮਨੁੱਖ ਦੇ ਬਚਾਅ ਲਈ ਨਿਰਮਾਣ ਕਾਰਜਾਂ ਨੂੰ ਖੋਜਣਾ ਸ਼ੁਰੂ ਕਰਕੇ ਉਨ੍ਹਾਂ ਨੂੰ ਅਮਲ ਵਿੱਚ ਲਿਆਉਣਾ ਸ਼ੁਰੂ ਕੀਤਾ ਤਾ ਮਨੁੱਖ ਨੂੰ ਉਨ੍ਹਾਂ ਤੋਂ ਰਾਹਤ ਮਿਲਣੀ ਸ਼ੁਰੂ ਹੋਈ, ਜਿਵੇਂ- ਰਹਿਣ ਲਈ ਘਰ ਤੇ ਸ਼ਿਕਾਰ ਲਈ ਹਥਿਆਰ, ਪਹਿਨਣ ਲਈ ਵਸਤਰ, ਖਾਣ ਲਈ ਬਨਸਪਤੀ ਦੀ ਚੋਣ, ਆਦਿ। ਇਸ ਤਰ੍ਹਾਂ ਹੀ ਮਨੁੱਖ ਨੇ ਰਹੱਸਾਂ ਦੇ ਭੇਦ ਜਾਨਣੇ ਸ਼ੁਰੂ ਕੀਤੇ। ਉਹ ਕੁਦਰਤੀ ਵਰਤਾਰਿਆਂ ਦੇ ਕਾਰਨਾਂ ਨੂੰ ਲੱਭਣ ਲੱਗਿਆ ਅਤੇ ਪੜਚੋਲ ਕਰਕੇ, ਪਰਖ ਕੇ ਇਨ੍ਹਾਂ ਵਰਤਾਰਿਆਂ ਦੀ ਅਸਲੀਅਤ ਦਾ ਭੇਦ ਖੋਲ੍ਹ ਕੇ ਲੋਕਾਂ ਵਿੱਚ ਰੱਖਿਆ ਤਾਂ ਪੁਜਾਰੀਵਾਦ ਦਾ ਪਰਦਾ ਫਾਸ਼ ਹੋਣਾ ਸ਼ੁਰੂ ਹੋਇਆ। ਪਰੰਤੂ ਪੁਜਾਰੀ ਵਰਗ ਜਿਹੜਾ ਹੁਣ ਧਰਮ ਦੇ ਨਾਵਾਂ ਥੱਲੇ ਗੁਰੂ-ਡੰਬ ਦਾ ਰੂਪ ਧਾਰ ਪ੍ਰਬੰਧਕੀ ਢਾਂਚੇ ਦਾ ਮੁੱਖ ਸਲਾਹਕਾਰ ਬਣ ਚੁੱਕਿਆ ਸੀ ਤੇ ਸਮਾਜ ਵਿੱਚ ਵੀ ਆਪਣੀ ਚੰਗੀ ਥਾਂ ਬਣਾ ਚੁੱਕਿਆ ਸੀ ਨੇ ਇਨ੍ਹਾਂ ਖੋਜੀਆਂ ਨੂੰ ਅਧਰਮੀ, ਰੱਬ ਵਿਰੋਧੀ ਆਦਿ ਕਹਿਕੇ ਮਾਰ ਮੁਕਾਉਣ ਦੇ ਫੁਰਮਾਨ ਜਾਰੀ ਕਰਵਾਉਣੇ ਸ਼ੁਰੂ ਕਰ

ਦਿੱਤੇ।

ਇਸ ਤਰ੍ਹਾਂ ਸਾਨੂੰ ਇਹ ਸਮਝ ਆਉਂਦਾ ਹੈ ਕਿ ਸੰਸਾਰ ਵਿੱਚ ਦੋ ਆਪਸੀ ਵਿਰੋਧੀ ਵਿਚਾਰ ਹੋਂਦ ਵਿੱਚ ਪ੍ਰਫੁੱਲਿਤ ਹੋ ਗਏ। ਇਕ ਗੈਬੀ ਸ਼ਕਤੀਆਂ ਦੇ ਪਾਖੰਡਵਾਦ ਦਾ ਤੇ ਦੂਜਾ ਕੁਦਰਤੀ ਸ਼ਕਤੀਆਂ ਦੀ ਖੋਜ ਕਰਕੇ, ਕਾਰਨਾਂ ਨੂੰ ਲੱਭ ਕੇ ਚੰਗੇ, ਮਾੜੇ ਪ੍ਰਭਾਵਾਂ ਨੂੰ ਪਛਾਣ ਕੇ ਮਨੁੱਖਤਾ ਦੇ ਭਲੇ ਲਈ ਉਨ੍ਹਾਂ ਤੋਂ ਕੰਮ ਲੈਣ ਵਾਲੇ ਵਿਗਿਆਨੀਆਂ, ਤਰਕਸ਼ੀਲਾਂ ਦਾ।

ਨਰਕਾਂ, ਸਵਰਗਾਂ ਦੇ ਲਾਰਿਆਂ ਦਾ ਡਰ, ਕਰਮ-ਕਾਂਡਾਂ, ਕਿਸਮਤਾਂ ਦੇ ਚੱਕਰ, ਪੁਨਰ ਜਨਮ, ਭੂਤ-ਪ੍ਰੇਤ, ਜਾਦੂ-ਟੂਣੇ, ਰੱਬੀ ਆਕਾਰ ਆਦਿ ਵਿੱਚ ਕੋਈ ਕਿਸੇ ਕਿਸਮ ਦੀ ਤਰਕਸ਼ੀਲਤਾ ਨਹੀਂ। ਕਿਸੇ ਤਰ੍ਹਾਂ ਦੀ ਵੀ ਪਰਖ-ਪੜਚੋਲ ਅੱਜ ਤੀਕ ਇਨ੍ਹਾਂ ਨੂੰ ਸਿੱਧ ਕਰਕੇ ਨਹੀਂ ਦਿਖਾ ਸਕੀ ਤੇ ਨਾ ਭਵਿੱਖ ਵਿੱਚ ਦਿਖਾ ਸਕਦੀ ਹੈ। (ਤਰਕਸ਼ੀਲ ਸੁਸਾਇਟੀ ਵਾਲਿਆਂ ਦਾ ਇਨ੍ਹਾਂ ਦੇ ਪ੍ਰਤੱਖ ਪਰਮਾਣ ਦਿਖਾਉਣ ਵਾਲਿਆਂ ਨੂੰ ਇਨਾਮੀ ਚੈਲਿੰਜ ਰੱਖਿਆ ਹੋਇਆ ਹੈ ਜੋ ਅੱਜ ਤੱਕ ਕੋਈ ਗੈਬੀ ਸ਼ਕਤੀ ਦਾ ਮਾਹਿਰ ਨਹੀਂ ਜਿੱਤ ਸਕਿਆ)

**ਆਉ ! ਜਾਣੀਏ ਤਰਕ ਨੂੰ, ਪ੍ਰਤੱਖ ਪਰਮਾਣ ਨੂੰ !**

ਜਦੋਂ ਗਿਆਨ ਦੀ ਅੱਖ ਨੇ ਦੇਖਿਆ ਕਿ ਪਾਣੀ ਦੇ ਵਹਾਅ ਦੀ ਗਤੀ ਉੱਚੇ ਥਾਂ ਤੋਂ ਨੀਵੇਂ ਥਾਂ ਵੱਲ ਨੂੰ ਵਹਿੰਦਿਆਂ ਤੇਜ ਹੋ ਜਾਂਦੀ ਹੈ ਅਤੇ ਇਸ ਵਿੱਚ ਇਤਨੀ ਸ਼ਕਤੀ ਆ ਜਾਂਦੀ ਹੈ ਕਿ ਪੱਥਰਾਂ, ਦਰੱਖਤਾਂ ਨੂੰ ਪੁੱਟ ਕੇ ਰੋੜ੍ਹ ਲੈ ਜਾਂਦੀ ਹੈ। ਤਾਂ ਹੁਣ ਜਦੋਂ ਮਨੁੱਖ ਨੇ ਸ਼ਕਤੀ ਦਾ ਕਾਰਨ ਜਾਣ ਲਿਆ ਤਾਂ ਉਸ ਤੋਂ ਚੱਕਰ ਨੂੰ ਗੇੜਾ ਦੇਣ ਦਾ ਕੰਮ ਲੈ ਲਿਆ ਗਿਆ ਜਿਸਦਾ ਸਿਖਰ ਅੱਜ ਸਾਡੇ ਬਿਜਲੀ ਪੈਦਾ ਕਰਨ ਵਾਲੇ ਡੈਮ ਆਦਿ ਹਨ। ਇਸ ਤਰ੍ਹਾਂ ਹੁਣ ਪਾਣੀ ਦੀ ਬਣਤਰ ਦੀ ਖੋਜ ਹੈ, ਕਿ ਪਾਣੀ ਦੋ ਗੈਸਾਂ ਦੇ ਸੁਮੇਲ ਤੋਂ ਬਣਦਾ ਹੈ, ਭਾਵ ਇਸ ਵਿੱਚ ਹਾਈਡਰੋਜਨ ਗੈਸ ਦੋ ਹਿੱਸੇ ਹੈ ਅਤੇ ਆਕਸੀਜਨ ਗੈਸ ਇਕ ਹਿੱਸਾ ਹੈ ਅਤੇ ਇਸਦੀ ਇਸ ਬਣਤਰ ਨੂੰ ਪਰਯੋਗਸ਼ਾਲਾ ਵਿੱਚ ਪਰਖ ਵੀ ਲਿਆ ਗਿਆ ਤਾਂ ਵਿਗਿਆਨੀਆਂ ਨੇ ਇਸਦੇ ਇਸ ਫਾਰਮੂਲੇ ਨੂੰ ਕੈਮਿਸਟਰੀ ਵਿੱਚ **H2O** ਦਾ ਨਾਂ ਦਿੱਤਾ ਹੈ। ਇਸ ਤਰ੍ਹਾਂ ਅਸੀਂ ਇਹ ਜਾਣ ਗਏ ਹਾਂ ਕਿ ਹਵਾ, ਅੱਗ ਪਾਣੀ, ਧੁੱਪ, ਗੈਸਾਂ ਆਦਿ ਦੀਆਂ ਸ਼ਕਤੀਆਂ ਤੋਂ ਥਰਮਲ ਪਲਾਂਟ, ਇੰਜਣ, ਕਾਰਾਂ, ਜਹਾਜ, ਰਾਕਟ ਆਦਿ ਹੋਂਦ ਵਿੱਚ ਆਏ ਅਤੇ ਇਸ ਤਰ੍ਹਾਂ ਸਭ ਵਿਗਿਆਨਕ ਕਾਢਾਂ ਦੀ ਵਿਆਖਿਆ ਤਰਕ ਭਰਪੂਰ ਤੇ ਤਰਕ ਦੀ ਸਾਣ ਤੇ ਪੂਰੀ ਉਤਰਦੀ ਹੈ। ਇਸ ਨੂੰ ਇਸ ਤਰ੍ਹਾਂ ਮੰਨਿਆ ਜਾ ਸਕਦਾ ਹੈ - ਹਰਕਤ - ਲੋੜ - ਗਿਆਨ - ਖੋਜ ਪ੍ਰਾਪਤੀ - ਪਰਖ, ਸਿਧਾਂਤ = ਵਿਗਿਆਨ।

ਜਿਵੇਂ ਆਪਾਂ ਵਿਗਿਆਨ ਦੀ ਵਿਆਖਿਆ ਦੇ ਤਰਕ ਨੂੰ ਜਾਣਿਆ ਹੈ। ਇਸ ਤਰ੍ਹਾਂ ਦੀ ਸਮਾਜਿਕ ਵਿਗਿਆਨ ਨੂੰ ਵੀ ਤਰਕ ਦੀ ਸਾਣ ਤੇ ਪਰਖਿਆ ਜਾ ਸਕਦਾ ਹੈ। ਸਮਾਜ ਦੀ ਬਣਤਰ ਤੇ ਉਸਦੇ ਕਾਰਜਾਂ ਦੇ ਪ੍ਰਬੰਧਕੀ ਢਾਂਚੇ ਦਾ ਆਧਾਰ ਤੇ ਇਸ ਨੂੰ ਮੋਟੇ ਤੌਰ ਤੇ ਇਤਿਹਾਸਿਕ ਆਧਾਰ ਤੇ ਇਸ ਤਰ੍ਹਾਂ ਮੰਨਿਆ ਜਾ ਸਕਦਾ ਹੈ - ਝੁੰਡ -ਕਬੀਲੇ - ਰਾਜਾ-ਸ਼ਾਹੀ - ਜਾਗੀਰਦਾਰੀ - ਸਮਾਜਵਾਦ। ਜਦੋਂ ਮਨੁੱਖ ਕਬੀਲਾ ਪ੍ਰਬੰਧ ਵਿੱਚ ਪ੍ਰਵੇਸ਼ ਹੋਇਆ ਤਾਂ ਇਕ ਕਬੀਲੇ ਵੱਲੋਂ ਮਾੜੇ ਕਬੀਲੇ ਨੂੰ ਆਪਣੇ ਅਧੀਨ ਕਰਨ ਦੀਆਂ ਜੰਗੀ ਪ੍ਰਵਿਰਤੀਆਂ ਭਾਰੂ ਹੁੰਦੀਆਂ ਗਈਆਂ।

ਉਕਤ ਦੇ ਚਲਦਿਆਂ ਜਦੋਂ ਵਸੀਲਿਆਂ ਦੀ ਪੈਦਾਵਾਰੀ ਵਸਤਾਂ ਦੀ ਵਟਾਂਦਰਾ ਦਰ 'ਸਿੱਕੇ' ਵਿੱਚ ਤਬਦੀਲ ਹੋਈ ਤਾਂ ਇਸ ਪੂੰਜੀ ਦੀ ਇਕੱਤਰਤਾ ਲਈ ਇਕ ਦੂਜੇ ਤੋਂ ਹਥਿਆਉਣ ਲਈ, ਆਪਸੀ ਸੰਘਰਸ਼ ਤੇਜ਼ ਹੁੰਦੇ ਗਏ। ਇਸ ਤਰ੍ਹਾਂ ਆਪਣੀ ਤੋਰ ਤੁਰਦਾ ਤੁਰਦਾ ਯੁੱਗ-ਕਬੀਲਿਆਂ ਦੇ ਅਕਾਰਾਂ ਦੇ ਆਧਾਰ ਤੇ ਰਾਜਾਸ਼ਾਹੀ ਯੁੱਗ ਵਿੱਚ ਪਰਵੇਸ਼ ਕਰ ਗਿਆ ਤਾਂ ਪੂੰਜੀ ਰਾਜਿਆਂ ਤੇ ਉਸਦੇ ਅਹਿਲਕਾਰਾਂ ਦੇ ਹੱਥਾਂ ਵਿੱਚ ਇਕੱਤਰ ਤੇ ਕਬਜੇ ਅਧੀਨ ਆ ਗਈ ਅਤੇ ਉਹ ਪੂੰਜੀ ਦੇ ਚਾਲਕ ਬਣ ਗਏ। ਇਸ ਤਰ੍ਹਾਂ ਸਮਾਜ ਵਿੱਚ ਪੂੰਜੀ ਵੰਡ ਦਾ ਅਨੁਪਾਤ ਹੋਰ ਵਧੇਰੇ ਵਿਗੜ ਗਿਆ, ਕਿਉਂਕਿ ਪੂੰਜੀ ਦੀ ਮਾਲਕੀ ਰਾਜੇ ਦੇ ਅਧੀਨ ਹੋਣ ਕਰਕੇ ਪੈਦਾਵਾਰ ਕਰਨ ਵਾਲਿਆਂ ਦੇ ਹੱਥ ਤੁੱਛ ਹਿੱਸਾ ਹੀ ਛੱਡਿਆ ਜਾਂਦਾ ਸੀ। ਰਾਜਾਸ਼ਾਹੀ ਯੁੱਗ ਵਿੱਚ ਜ਼ਮੀਨੀ ਪੈਦਾਵਾਰ ਭਾਵ ਖੇਤੀਬਾੜੀ ਦਾ ਵਿਕਾਸ ਹੋਇਆ ਤਾਂ ਉਸਦੀ ਸਾਂਭ ਸੰਭਾਲ ਲਈ ਜਗੀਰਦਾਰ ਵੱਡੇ ਮਾਲਕਾਂ ਦੇ ਰੂਪ ਵਿੱਚ ਉਭਰੇ ਜਿਸ ਨਾਲ ਪੂੰਜੀ ਦਾ ਤਵਾਜ਼ਨ ਉਨ੍ਹਾਂ ਦੇ ਹੱਥਾਂ ਵਿੱਚ ਇਕੱਠਾ ਹੋਇਆ ਤਾਂ ਉਨ੍ਹਾਂ ਨੇ ਰਾਜਿਆਂ ਦੀ ਮਾਲਕੀ ਢਹਿ ਢੇਰੀ ਕਰ ਦੱਤੀ। ਸਮਾਜ ਦੀਆਂ ਪਨਪਦੀਆਂ ਲੋੜਾਂ ਵਿੱਚੋਂ ਸਨਅਤ ਦਾ ਵਿਕਾਸ ਹੋਇਆ ਅਤੇ ਮਨੁੱਖ ਦਾ ਸ਼ਹਿਰੀਕਰਨ ਹੋਣਾ ਸ਼ੁਰੂ ਹੋਇਆ ਤਾਂ ਇਸ ਯੁੱਗ ਵਿੱਚ ਪੂੰਜੀ ਨੂੰ ਹਥਿਆਉਣਾ ਸਨੱਅਤੀ ਅਦਾਰਿਆਂ ਦੇ ਮਾਲਕਾਂ, ਮੰਡੀ ਦੀ ਹੋਂਦ ਚੋਂ ਵਿਉਪਾਰੀਆਂ, ਵੱਡੇ ਅਦਾਰੇ ਦੁਕਾਨਦਾਰਾਂ ਨੇ ਸ਼ੁਰੂ ਕੀਤਾ ਅਤੇ ਜਗੀਰਦਾਰੀ ਨੂੰ ਪਛਾੜ ਦਿੱਤਾ। ਇਸ ਸਮਾਜ ਵਿੱਚ ਪੂੰਜੀ ਦਾ ਅਨੁਪਾਤ ਵਧੇਰੇ ਗਤੀ ਨਾਲ ਵਿਗੜਿਆ। ਅਮੀਰ-ਗਰੀਬ ਸਪੱਸ਼ਟ ਦੋ ਵਿਰੋਧੀ ਧਿਰਾਂ ਵਿਚਕਾਰ ਇਕ ਵੱਡਾ ਪਾੜਾ ਹੋਂਦ ਵਿੱਚ ਆ ਗਿਆ।

ਸਮਾਜ ਵਿਗਿਆਨੀਆਂ ਨੇ ਮਨੁੱਖੀ ਪ੍ਰਵਿਰਤੀਆਂ ਦਾ ਅਧਿਐਨ ਕਰਦਿਆਂ ਪੂੰਜੀ ਦੀ ਵੰਡ ਨੂੰ ਆਧਾਰ ਬਣਾਕੇ, ਇਹ ਸਿੱਟਾ ਕੱਢਿਆ ਕਿ ਪੂੰਜੀ ਦੀ ਠੀਕ ਵੰਡ ਨਾ ਹੋਣ ਕਰਕੇ ਮਨੁੱਖੀ ਤਵਾਜ਼ਨ ਵਿਗੜਦਾ ਹੈ ਜਿਵੇਂ ਕਿ ਸਮਾਜਿਕ ਤਰੱਕੀ ਦਾ ਆਨੰਦ ਪੂੰਜੀਪਤੀ ਵਰਗ ਮਾਣਦਾ ਹੈ ਅਤੇ ਪੂੰਜੀ ਪੈਦਾ ਕਰਨ ਵਾਲਾ ਮਿਹਨਤਕਸ਼ ਤਬਕਾ ਇਸ ਆਨੰਦ ਤੋਂ ਕੋਰਾ ਜੀਵਨ ਜਿਉਂਦਾ



ਹੈ। ਇਕ ਗੱਲ ਹੋਰ ਸਮਝਣ ਵਾਲੀ ਇਹ ਹੈ ਕਿ ਪੈਦਾਵਾਰੀ ਵਸੀਲਿਆਂ ਤੇ ਕਾਬਜ ਪੂੰਜੀਪਤੀ ਜਮਾਤ, ਵਰਗ ਪੱਖੋਂ ਵੀ ਥੋੜ੍ਹੀ ਗਿਣਤੀ ਵਿੱਚ ਹੁੰਦੀ ਹੈ ਅਤੇ ਮਿਹਨਤਕਸ਼ ਜਮਾਤ ਵਰਗ ਪੱਖੋਂ ਵਧੇਰੇ ਗਿਣਤੀ ਵਿੱਚ ਹੋ ਜਾਂਦੀ ਹੈ। ਸਮਾਜ ਦੇ ਪ੍ਰਬੰਧ ਦੀ ਚਾਲਕ ਸ਼ਕਤੀ ਪੂੰਜੀਪਤੀ ਆਸ਼ਿਆਂ ਦੇ ਅਨੁਕੂਲ ਨਿਯਮਾਂਵਲੀ ਘੜਦੀ ਹੈ। ਜਿਸ ਵਿੱਚ ਮਿਹਨਤਕਸ਼ ਜਮਾਤ ਨੂੰ ਖਾਣ ਜੋਗਾ ਦੇਣਾ ਹੀ ਛੱਡਿਆ ਜਾਂਦਾ ਹੈ। ਦੂਸਰਾ ਸਿੱਟਾ ਸਮਾਜ ਵਿਗਿਆਨੀਆਂ ਨੇ ਇਹ ਕੱਢਿਆ ਕਿ ਮਿਹਨਤਕਸ਼ ਜਮਾਤ ਜਿਨਾਂ ਚਿਰ ਪੈਦਾਵਾਰੀ ਵਸੀਲਿਆਂ ਤੇ ਕਾਬਜ ਹੋਕੇ ਅਤੇ ਸਮਾਜ ਦਾ ਪ੍ਰਬੰਧ ਆਪਣੇ ਕਬਜੇ ਵਿੱਚ ਲੈਕੇ ਪੂੰਜੀ ਦੀ ਵੰਡ ਬਰਾਬਰਤਾ ਦੇ ਹਿੱਸੇ ਵਿੱਚ ਤਬਦੀਲ ਨਹੀਂ ਕਰੇਗੀ ਉਨਾਂ ਚਿਰ ਉਹ ਆਪਣੀਆਂ ਜੀਵਨ ਹਾਲਤਾਂ ਨਹੀਂ ਬਦਲ ਸਕਦੀ। ਜਿਸ ਵਿੱਚ ਕੰਮ 'ਵਿੱਤ ਅਨੁਸਾਰ ਤੇ ਵਰਤਣ ਨੂੰ ਲੋੜ ਅਨੁਸਾਰ' ਦਾ ਸਿਧਾਂਤ ਮੁੱਖ ਹੋਵੇਗਾ। ਇਸ ਤਰ੍ਹਾਂ ਪੂੰਜੀ ਦਾ ਵਿਗੜਿਆ ਤਵਾਜਨ ਠੀਕ ਹੋਣ ਕਰਕੇ ਮਨੁੱਖੀ ਕੁਰੀਤੀਆਂ, ਭੈੜੀਆਂ ਪ੍ਰਵਿਰਤੀਆਂ ਦਾ ਖਾਤਮਾ ਹੋਵੇਗਾ ਅਤੇ ਚੰਗੀਆਂ ਪ੍ਰਵਿਰਤੀਆਂ, ਅਮਨ ਤੇ ਸੰਤੁਸ਼ਟੀ ਵੱਲ ਨੂੰ ਮਨੁੱਖੀ ਵਿਕਾਸ ਪ੍ਰਫੁੱਲਿਤ ਹੋਵੇਗਾ। ਮਨੁੱਖ ਦੇ ਵਿਕਾਸ ਦਾ ਸਿਖਰ 'ਸਾਂਝੀਵਾਲਤਾ' ਵਿੱਚ ਪ੍ਰਵੇਸ਼ ਹੋਣਾ ਸਾਕਾਰ ਹੋਵੇਗਾ।

ਸਮਾਜਿਕ ਵਿਗਿਆਨੀਆਂ ਦਾ ਸਿੱਟਾ ਇਹ ਨਿਕਲਦਾ ਹੈ ਕਿ ਪੂੰਜੀਪਤੀ ਪ੍ਰਬੰਧ ਲੁੱਟ-ਖਸੁੱਟ ਤੇ ਆਧਾਰਿਤ ਹੈ ਅਤੇ ਮਿਹਨਤਕਸ਼ ਜਮਾਤ ਜਾਂ ਜਨਤਕ ਪ੍ਰਬੰਧ ਜਿਵੇਂ ਜਨਤਾ ਪ੍ਰਬੰਧ ਜਨਤਾ ਲਈ ਭਾਵ ਸਮਾਜਵਾਦੀ ਪ੍ਰਬੰਧ, ਲੁੱਟ-ਖਸੁੱਟ ਤੋਂ ਰਹਿਤ, ਸਾਂਝੀਵਾਲਤਾ ਦਾ ਪ੍ਰਬੰਧ ਹੈ। ਇਸ ਪ੍ਰਬੰਧ ਦੀ ਪ੍ਰਾਪਤੀ ਲਈ ਅੱਜ ਮਿਹਨਤਕਸ਼ ਜਮਾਤ ਸੰਘਰਸ਼ ਦੇ ਪੜਾਅ ਵਿੱਚ ਹੈ।

ਇਸ ਤਰ੍ਹਾਂ ਅਸੀਂ ਸਮਾਜਿਕ ਵਿਗਿਆਨ ਦੀ ਤਰਕਸ਼ੀਲਤਾ ਨੂੰ ਸਮਝਣ ਦਾ ਯਤਨ ਕੀਤਾ ਹੈ। ਆਉ ! ਗੱਲ ਅੱਗੇ ਤੋਰੀਏ। ਜਦੋਂ ਅਸੀਂ ਕੁਦਰਤ ਦੇ ਵਰਤਾਰੇ ਦੇ ਨਿਯਮਾਂ ਨੂੰ ਖੋਜਦੇ ਹਾਂ, ਸਮਾਜਿਕ ਨਿਯਮਾਂ ਦੇ ਖੋਣ ਦੀ ਗੱਲ ਕਰਦੇ ਹਾਂ ਅਤੇ ਨਿਯਮਾਂ ਨੂੰ ਸੂਤਰਬੱਧ ਵੀ ਕਰ ਲੈਂਦੇ ਹਾਂ ਤਾਂ ਇਸਦਾ ਮਤਲਬ ਇਹ ਕਤਈ ਨਹੀਂ ਹੁੰਦਾ ਕਿ ਗੱਲ ਮੁੱਕ ਗਈ ਹੈ, ਜਾਂ ਇਸ ਤੋਂ ਅੱਗੇ ਖੜੋਤ ਹੈ ਬਲਕਿ ਤਰਕਸ਼ੀਲਤਾ ਦਾ ਵਿਗਿਆਨਕ ਦ੍ਰਿਸ਼ਟੀਕੋਣ, ਨਿਯਮਾਂ ਨੂੰ ਆਧਾਰ ਬਣਾਕੇ ਅਗਲੇ ਖੋਜ ਕਾਰਜਾਂ ਵੱਲ ਨੂੰ ਵਧਦਾ ਹੈ ਅਤੇ ਉਨ੍ਹਾਂ ਦੀ ਪ੍ਰਾਪਤੀ ਸਮਾਜ ਦੀ ਬਿਹਤਰੀ ਲਈ ਪੂਰਤੀ ਹੀ ਉਸਦੀ ਤਰਕਸ਼ੀਲਤਾ ਦਾ ਅਸਲੀ ਗੁਣ ਹੁੰਦਾ ਹੈ।

ਹਰ ਵਿਗਿਆਨਕ ਕਾਢ ਤਰਕ ਦੇ ਆਧਾਰ ਤੇ ਹੁੰਦੀ ਹੈ ਪਰ ਹਰ ਕਾਢ ਤਰਕਸ਼ੀਲ ਨਹੀਂ ਕਹੀ ਜਾ ਸਕਦੀ। ਆਉ ! ਇਸ ਨੂੰ ਸਮਝਣ ਲਈ ਇਕ 'ਬੰਬ' ਦੀ ਵਿਆਖਿਆ ਦਾ ਸਹਾਰਾ ਲੈਂਦੇ ਹਾਂ। ਵਿਗਿਆਨੀਆਂ ਨੇ ਬੰਬਾਂ ਦੀ ਕਾਢ ਕੱਢ ਲਈ, ਹੁਣ ਇਹ ਕਿਹੜੇ ਧਾਤੂ ਜਾਂ ਗੈਸਾਂ ਦੇ ਮਿਸ਼ਰਣ ਤੋਂ ਬਣਿਆ ਹੈ ਸਾਡੇ ਪਾਸ ਫਾਰਮੂਲਾ ਵੀ ਹੈ ਜੋ ਇਸਦਾ ਤਰਕ ਹੈ ਪਰ ਜਦੋਂ ਇਹੀ ਬੰਬ ਦਾ ਪ੍ਰਯੋਗ ਜੀਵਨ ਲਈ ਵਿਨਾਸ਼ਕਾਰੀ ਹੋ ਨਿਬੜਦਾ ਹੈ ਤਾਂ ਇਸਦੀ ਕ੍ਰਿਆ ਤਰਕ-ਵਿਹੂਣੀ ਹੋ ਜਾਂਦੀ ਹੈ। ਇਹ ਬੰਬ ਤਰਕਸ਼ੀਲਤਾ ਦੀ ਪਦਵੀ ਖੋ ਬੈਠਦਾ ਹੈ। ਇਸੇ ਤਰ੍ਹਾਂ ਲਿੰਗ-ਪਰਖ ਦੀ ਕਾਢ ਹੈ ਜਦੋਂ ਇਸ ਕਾਢ ਨਾਲ ਗਰਭ ਵਿੱਚ ਹੀ ਕੁੜੀ ਨੂੰ ਮਾਰ ਦਿੱਤਾ ਜਾਂਦਾ ਹੈ ਤਾਂ ਤਰਕਸ਼ੀਲਤਾ ਨਾਲ ਇਸਦਾ ਸੰਬੰਧ ਟੁੱਟ ਜਾਂਦਾ ਹੈ। ਆਉ ਮਨੁੱਖ ਤੇ ਪੈਂਦੇ ਪ੍ਰਭਾਵ ਤੋਂ ਤਰਕਸ਼ੀਲਤਾ ਨੂੰ ਜਾਣੀਏ ? ਕੰਪਿਊਟਰ ਦੀ ਕਾਢ - ਜਦੋਂ ਕੰਪਿਊਟਰ ਦਾ ਪ੍ਰਯੋਗ ਮਨੁੱਖ ਦੇ ਭਲੇ ਲਈ, ਵਿਕਾਸ ਯੋਜਨਾਵਾਂ ਅਤੇ ਹੋਰ ਹਿਸਾਬ ਕਿਤਾਬ ਲਈ ਕੀਤਾ ਜਾਂਦਾ ਹੈ ਤਾਂ ਇਕ ਸੁਖਾਲੇ ਰਾਹ ਦਿਖਾਵੇ ਦੇ ਤੌਰ ਤੇ ਅਸੀਂ ਇਸਦੀ ਸਿਫਤ ਕਰਦੇ ਹਾਂ। ਹੁਣ ਜਦੋਂ ਇਸ ਕੰਪਿਊਟਰ ਤੋਂ ਨੰਗੇਜਵਾਦ ਤੇ ਹੋਰ ਭੈੜੇ ਪ੍ਰਚਾਰ ਦਾ ਕੰਮ ਲਿਆ ਜਾਂਦਾ ਹੈ ਤਾਂ ਅਸੀਂ ਇਸਨੂੰ ਕੋਸਦੇ ਹਾਂ, ਹਾਲਾਂਕਿ ਸਾਨੂੰ ਪਤਾ ਹੁੰਦਾ ਹੈ ਕਿ ਮਸ਼ੀਨ ਨੇ ਚੱਲਣ ਵੇਲੇ ਕ੍ਰਿਆ ਇਕੋ ਜਿਹੀ ਹੀ ਕੀਤੀ ਹੁੰਦੀ ਹੈ। ਕਿਉਂਕਿ ਮਨੁੱਖ ਤੇ ਕ੍ਰਿਆ ਦਾ ਪ੍ਰਭਾਵ ਵੱਖੋ ਵੱਖਰਾ ਪਿਆ ਹੈ। ਇਸ ਲਈ ਉਸ ਵੱਲੋਂ ਜਵਾਬੀ ਕ੍ਰਿਆ ਵੀ ਉਸੇ ਅਨੁਕੂਲ ਵਿਅੱਕਤ ਕੀਤੀ ਜਾਂਦੀ ਹੈ ਇਹ ਕਾਰਾ ਸਾਰਾ ਮਨੁੱਖੀ ਦਿਮਾਗ ਦਾ ਹੁੰਦਾ ਹੈ। ਅਸੀਂ ਇਹ ਤਾਂ ਜਾਣਦੇ ਹਾਂ ਕਿ ਮਸ਼ੀਨ ਤੋਂ ਕਾਰਾ ਮਨੁੱਖ ਨੇ ਹੀ ਕਰਵਾਇਆ ਹੈ ਇਸ ਲਈ ਅਸੀਂ ਉਨ੍ਹਾਂ ਸਾਰੀਆਂ ਮਸ਼ੀਨਾਂ ਦੀ ਤਬਾਹੀ ਦੀ ਵੀ ਗੱਲ ਕਰਦੇ ਹਾਂ ਜਿਹੜੀਆਂ ਸਿਰਫ ਸੱਭਿਅਤਾ ਦਾ ਨਾਸ਼ ਕਰਨ ਵਾਲੇ ਸੰਦ ਹੁੰਦੀਆਂ ਹਨ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਮਨੁੱਖ ਤੋਂ ਪੈਦਾ ਕ੍ਰਿਆ ਦੇ ਜੋ ਅਸਰ ਪੈਂਦੇ ਹਨ ਸਿਰਫ ਉਹੀ ਪ੍ਰਭਾਵ ਤਰਕਸ਼ੀਲ ਕਹੇ ਜਾ ਸਕਦੇ ਹਨ ਜਿਹੜੇ ਮਨੁੱਖੀ ਸੱਭਿਅਤਾ ਦੇ ਵਿਕਾਸ ਨੂੰ ਸਾਵਾਂ-ਅਨੁਕੂਲ ਬਣਾਉਂਦੇ ਹੋਣ।

ਕੁਦਰਰਤ ਦੀ ਕੋਈ ਸੀਮਾਂ ਨਹੀਂ, ਅਨੰਤ ਹੈ, ਬਿਅੰਤ ਹੈ, ਅਥਾਹ ਹੈ, ਥਾਹ ਨਹੀਂ ਪਾਇਆ ਜਾ ਸਕਿਆ। ਖੋਜ ਦਾ ਕਾਰਜ ਵੀ ਰਹਿੰਦੀ ਸ੍ਰਿਸ਼ਟੀ ਤੱਕ ਜਾਰੀ ਰਹੇਗਾ ਅਤੇ ਇਸ ਥਾਹ ਨੂੰ ਜਾਨਣ ਦੀ ਤੋਰ ਦੀ ਵੀ ਕੋਈ ਖੜੋਤ ਨਹੀਂ। ਕੁਦਰਤ ਦੇ ਜਿਹੜੇ ਹਨੇਰੇ ਪੱਖ ਨੂੰ ਅਸੀਂ ਜਾਣ ਲਿਆ ਹੈ ਉਹ ਸਾਡੇ ਲਈ ਕੋਈ ਹਊਆ ਨਹੀਂ ਰਿਹਾ। ਇਕ ਗੱਲ ਤਹਿ ਹੋ ਚੁੱਕੀ ਹੈ ਕਿ ਹਰ ਵਰਤਾਰੇ ਦੇ ਪਿੱਛੇ ਕਾਰਨ ਹੁੰਦਾ ਹੈ। - ਬਿਨਾਂ ਕਾਰਨ ਦੇ ਸਭ ਪਖੰਡਵਾਦ ਹੈ। ਤਰਕ ਤੋਂ ਕੋਰਾ ਹੈ। ਪਖੰਡਵਾਦੀ ਕਿਸਮਤਾਂ ਦੱਸਣ ਵਾਲੇ, ਮਨੁੱਖਤਾ ਦੇ ਵਿਨਾਸ਼ ਨੂੰ ਰੋਕਣ ਲਈ ਕਦੇ ਕੋਈ ਉਪਰਾਲਾ ਨਹੀਂ ਜੁਟਾ ਸਕੇ ਸਗੋਂ ਇਨ੍ਹਾਂ ਦੀਆਂ ਦੱਸੀਆਂ ਰਾਸ਼ੀਆਂ ਦਾ ਉਦੋਂ ਜਲੂਸ ਨਿਕਲ ਜਾਂਦਾ ਹੈ ਜਦੋਂ ਕਿਸੇ ਕੁਦਰਤੀ ਆਫਤ

ਵਿੱਚ ਅੱਡੋ ਅੱਡਰੇ ਦੱਸੇ ਫਲਾਂ ਤੇ ਲੰਮੀਆਂ ਉਮਰਾਂ ਇਕੱਠੀਆਂ ਹੀ ਇੱਕੋਹੀ ਸਮੇਂ ਰੁੜ੍ਹ ਜਾਂਦੀਆਂ ਹਨ।

ਦਰਅਸਲ ਕਿਸੇ ਵੀ ਦੁਨਿਆਵੀ ਵਰਤਾਰੇ ਤੇ ਅਮਲ ਨੂੰ ਸਮਝਣ ਲਈ ਇਹ ਜ਼ਰੂਰੀ ਹੁੰਦਾ ਹੈ ਕਿ ਉਹ ਅਮਲ ਜਾਂ ਵਰਤਾਰਾ ਸਮਾਜ ਦੇ ਜਿਸ ਪ੍ਰਬੰਧ ਵਿੱਚ ਵਾਪਰ ਰਿਹਾ ਹੈ ਅਤੇ ਉਸਦੀਆਂ ਪ੍ਰਾਪਤੀਆਂ ਦੇ ਫਲ ਕਿਸ ਧਿਰ ਲਈ ਫਾਇਦੇਮੰਦ ਹਨ ਕਿਸ ਲਈ ਨੁਕਸਾਨ ਦੇਹ। ਜਿਵੇਂ ਉਹ ਜੇ ਪੂੰਜੀਪਤੀ ਧਿਰ ਦੀ ਪੂਰਤੀ ਕਰਦੇ ਹਨ ਅਤੇ ਮਿਹਨਤਕਸ਼ ਜਮਾਤ ਲਈ ਵਿਨਾਸ਼ਕਾਰੀ ਹੋ ਨਿਬੜਦੇ ਹਨ ਤਾਂ ਵੀ ਉਹ ਆਪਣੀ ਤਰਕਸ਼ੀਲਤਾ ਖੋ ਬੈਠਦੇ ਹਨ। ਕੁਦਰਤ ਸਭ ਲਈ ਇਕੋ ਜਿਹੀ ਹੈ। ਉਹ ਵੰਡੀਆਂ ਪਾਉਣ ਤੋਂ ਰਹਿਤ ਹੈ। ਵੰਡੀਆਂ ਪਾਉਣ ਵਾਲੀ ਮਨੁੱਖੀ ਸੁਭਾਅ ਦੀ ਭੈੜੀ ਪ੍ਰਵਿਰਤੀ ਹੈ। ਇਸ ਭੈੜੀ ਪ੍ਰਵਿਰਤੀ ਨੂੰ ਚੰਗੀ ਪ੍ਰਵਿਰਤੀ ਵਿੱਚ ਬਦਲਣ ਦੀ ਬਹੁਤ ਖੋਜ ਮਨੁੱਖ ਨੇ ਕਰ ਲਈ ਹੈ ਅਤੇ ਅੱਗੇ ਜਾਰੀ ਹੈ। ਜਿਸਦੀ ਮੁੱਖ ਲੱਭਤ ਇਹੀ ਹੈ ਕਿ ਜਿੰਨਾ ਚਿਰ ਆਰਥਿਕ ਵੰਡ ਬਰਾਬਰੀ ਦੇ ਆਧਾਰ ਤੇ ਨਹੀਂ ਟਿਕੇਗੀ ਉਨਾਂ ਚਿਰ ਲੁੱਟ ਦੀਆਂ ਪ੍ਰਵਿਰਤੀਆਂ ਦਾ ਨਾਸ਼ ਹੋਣਾ ਅਸੰਭਵ ਹੈ। ਸਾਨੂੰ ਉਨ੍ਹਾਂ ਸਾਰੇ ਯਤਨਾਂ ਵਿੱਚ ਸਮੂਲੀਅਤ ਪਾਉਣੀ ਚਾਹੀਦੀ ਹੈ ਜੋ ਇਸ ਆਰਥਿਕ ਬਰਾਬਰਤਾ ਦੇ ਸਮਾਜਿਕ ਪ੍ਰਬੰਧ ਦੀ ਬਹਾਲੀ ਲਈ ਯਤਨਸ਼ੀਲ ਹਨ ਅਤੇ ਜਿਹੜੇ ਪਾਖੰਡੀ ਬਾਬੇ ਆਦਿ ਇਸ ਰਾਹ ਦੇ ਰੋੜਾ ਬਣਦੇ ਹਨ ਉਨ੍ਹਾਂ ਦੀ ਨਿਖੇਧੀ ਕਰਨੀ ਚਾਹੀਦੀ ਹੈ। ਸਮਾਜਿਕ ਇਤਿਹਾਸ ਵਿੱਚ ਜਿੰਨੀਆਂ ਵੀ ਸੁਧਾਰਕ ਲਹਿਰਾਂ ਚੱਲੀਆਂ, ਉਹ ਸਮਾਜ ਨੂੰ ਸਾਵਾ-ਪੱਧਰਾ, ਸਾਂਝੀਵਾਲਤਾ ਪ੍ਰਦਾਨ ਕਰਨ 'ਚ ਫੇਲ੍ਹ ਹੁੰਦੀਆਂ ਆਈਆਂ ਹਨ ਭਾਵੇਂ ਉਨ੍ਹਾਂ ਵਿੱਚ ਚੰਗਿਆਈਆਂ ਨਜ਼ਰ ਵੀ ਆਉਂਦੀਆਂ ਹਨ। ਇਸ ਦਾ ਕਾਰਨ ਇਕੋ ਹੀ ਹੈ ਕਿ ਸਮਾਜਿਕ ਸੰਤੁਲਨ ਵਿਗੜਦੀ ਪੂੰਜੀ ਵੰਡ ਜਿਨਾਂ ਚਿਰ ਬਰਾਬਰਤਾ ਹਿੱਸਾ ਪ੍ਰਤੀ ਵਿੱਚ ਤਬਦੀਲ ਨਹੀਂ ਹੋ ਜਾਂਦੀ ਉਨ੍ਹਾਂ ਚਿਰ ਕਿਸੇ ਵੀ ਚੰਗਿਆਈ ਪ੍ਰਾਪਤੀ ਦਾ ਲਾਹਾ ਮੁੱਠੀ ਭਰ ਪੂੰਜੀਪਤੀ ਵਰਗ ਨੇ ਲੈ ਜਾਣਾ ਹੁੰਦਾ ਹੈ ਅਤੇ ਚੰਗਿਆਈਆਂ ਦੇ ਸੰਦੇਸ਼ਾਂ ਨੂੰ ਪੁਜਾਰੀਵਾਦ ਨੇ ਪਖੰਡਵਾਦ ਦੀ ਚਾਦਰ ਥੱਲੇ ਲੁਕਾਕੇ ਲੁੱਟ ਦੇ ਪ੍ਰਬੰਧ ਦੀ ਸੇਵਾ ਕਰਨੀ ਹੁੰਦੀ ਹੈ। ਸਿਰਫ ਤੇ ਸਿਰਫ ਇਕੋ ਸਮਾਜਿਕ ਵਿਗਿਆਨਕ ਰਾਹ ਹੈ ਸਮਾਜਵਾਦ ਦੀ ਬਹਾਲੀ ਦੀ ਪ੍ਰਾਪਤੀ ਤੇ ਉਸਦੀ ਮਜਬੂਤੀ ਨਾਲ ਸਥਾਪਤੀ ਜਿਸ ਵਿੱਚ ਲੁੱਟ ਤੇ ਪਖੰਡਵਾਦ ਦਾ ਅੰਤ ਹੋਵਗੇ।

ਤਰਕਸ਼ੀਲ ਵਿਅਕਤੀ

* ਤਰਕਸ਼ੀਲ ਵਿਅਕਤੀ ਦੁਨੀਆਂ ਵਿੱਚ ਵਾਪਰਦੇ ਕਿਸੇ ਵੀ ਸਮਾਜਿਕ ਤੇ ਕੁਦਰਤੀ ਵਰਤਾਰੇ ਦੀ ਤਹਿ ਤੀਕ ਜਾਕੇ, ਉਸਦੇ ਵਾਪਰਨ ਦੇ ਕਾਰਨਾਂ ਨੂੰ ਜਾਨਣ ਲਈ, ਖੋਜ ਦੇ ਕਾਰਜਾਂ ਅਤੇ ਉਨ੍ਹਾਂ ਦੇ ਵਿਗਿਆਨਕ ਆਧਾਰ ਤੇ ਨਿਕਲੇ ਸਿੱਟਿਆਂ ਦੇ ਚੰਗੇ ਤੇ ਮਾੜੇ ਪ੍ਰਭਾਵਾਂ ਬਾਰੇ ਲੋਕਾਂ ਨੂੰ ਚੇਤੰਨ ਕਰਦਾ ਹੈ। ਉਨ੍ਹਾਂ ਦੇ ਮਨੁੱਖੀ ਭਲੇ ਲਈ ਵਰਤਣ ਦੇ ਕਾਰਜ ਨਾਲ ਖੜ੍ਹਦਾ ਹੈ।

* ਤਰਕਸ਼ੀਲ ਬ੍ਰਹਿਮੰਡ ਦੀ ਹਰ ਤਰ੍ਹਾਂ ਦੀ ਗਤੀ, ਉਥਲ-ਪੁਥਲ, ਰੂਪ ਬਦਲਦੀ ਪ੍ਰਕ੍ਰਿਆ ਦਾ ਇਕ ਵਿਗਿਆਨਕ ਆਧਾਰ ਮੰਨਦਾ ਹੈ। ਉਹ ਕਿਸੇ ਅਜਿਹੇ ਰੱਬੀ ਆਕਾਰ ਜਾਂ ਗੈਬੀ ਸ਼ਕਤੀ ਨੂੰ ਨਹੀਂ ਮੰਨਦਾ ਜਿਹੜੀ ਕਿ ਪ੍ਰਕ੍ਰਿਤੀ ਨੂੰ ਚਲਾਉਣ ਲਈ ਕੋਈ ਕੋਹਲੂ ਗੇੜਾ ਦੇ ਰਹੀ ਹੋਵੇ।

* ਤਰਕਸ਼ੀਲ ਉਸ ਹਰੇਕ ਵਿਅਕਤੀ ਜਾਂ ਸੰਗਠਨ ਜਿਹੜੇ ਸਮਾਜ ਵਿੱਚ ਵਹਿਮ-ਭਰਮ, ਪੂਜਾ-ਪਾਖੰਡ, ਜਾਤ-ਪਾਤ, ਦਹਿਸ਼ਤਗਰਦੀ, ਭਰਿਸ਼ਟਾਚਾਰੀ, ਗੁੰਡਾਗਰਦੀ, ਬਲਾਤਕਾਰ, ਕਤਲੋਗਾਰਤ, ਫੈਲਾਉਂਦੇ ਤੇ ਕਰਦੇ ਹਨ, ਉਨ੍ਹਾਂ ਦਾ ਵਿਰੋਧ ਕਰਦਾ ਹੈ। ਇਸ ਤਰ੍ਹਾਂ ਹੀ ਧਰਮਾਂ ਦੇ ਨਾਂ ਤੇ ਲੁੱਟ-ਖਸੁੱਟ ਕਰਕੇ, ਵਖਰੇਵੇਂ ਪਾਉਂਦੇ ਸਾਧਾਂ-ਸੰਤਾਂ, ਪਾਖੰਡੀਆਂ ਬਾਬਿਆਂ ਦਾ ਵਿਰੋਧ ਕਰਦਾ ਹੈ।

* ਤਰਕਸ਼ੀਲ ਕਿਸਮਤ ਦੇ ਸਿਤਾਰੇ ਦੱਸਣ ਵਾਲੇ, ਹੱਥ ਰੇਖਾਵਾਂ ਆਦਿ ਤੋਂ ਉਮਰਾਂ ਦੇ ਵਿਗਿਆਨ ਤੇ ਭਵਿੱਖ ਦੱਸਣ ਵਾਲੇ ਪਾਧਿਆਂ-ਪੰਡਤਾਂ ਦੇ ਮਨਘੜਤ ਆਧਾਰ ਨੂੰ ਚੈਲਿੰਜ ਕਰਦਾ ਹੈ ਅਤੇ ਇਸ ਦਾ ਕੋਈ ਵਿਗਿਆਨ ਆਧਾਰ ਨਹੀਂ ਸਿਰਫ ਤੇ ਸਿਰਫ ਲੁੱਟ ਦਾ ਪਾਖੰਡਵਾਦ ਹੈ।

* ਤਰਕਸ਼ੀਲ ਖੁਦ ਨੂੰ ਵੀ ਇਕ ਆਦਰਸ਼ਕ, ਸਾਵੀਂ, ਸੁਹਿਰਦ, ਸੱਚਾਈ ਲਈ ਜਿਉਣ ਵਾਲੀ ਮਿਸਾਲੀ ਜ਼ਿੰਦਗੀ ਵਿੱਚ ਢਾਲਦਾ ਹੈ। ਜਨਤਕ ਸੇਵਾ, ਜਨਤਕ ਚੇਤਨਾ ਪੈਦਾ ਕਰਨਾ ਉਸਦਾ ਮੁੱਖ ਕਾਰਜ ਹੁੰਦਾ ਹੈ। ❏❏

ਅਗਲੇ ਅੰਕ (ਸਤੰਬਰ ਅਕਤੂਬਰ 2010) 'ਚ **ਵਿਸ਼ੇਸ਼**

* *ਅੰਧਵਿਸ਼ਵਾਸਾਂ ਦੀ ਦਲਦਲ: ਸੁਮੀਤ ਸਿੰਘ*
* *ਵਿਗਿਆਨਕ ਚੇਤਨਾ ਤੇ ਪ੍ਰਦੂਸ਼ਣ: ਡਾ. ਗੁਰਬਖਸ਼ ਸਿੰਘ ਭੰਡਾਲ*

**ਪਾਠਕਾਂ ਲਈ:** ਮੈਗਜ਼ੀਨ 'ਚ ਛਪਦੇ ਰੈਗੂਲਰ ਕਾਲਮਾਂ ਜਿਵੇਂ 'ਮੈਂ ਤਰਕਸ਼ੀਲ ਕਿਵੇਂ ਬਣਿਆ', 'ਹੱਡ ਬੀਤੀ-ਜੱਗ ਬੀਤੀ' ਲਈ ਆਪਣੀ ਜ਼ਿੰਦਗੀ ਦੇ ਤਜਰਬੇ ਜਿਹੜੇ ਹੋਰਨਾਂ ਲਈ ਪ੍ਰੇਰਨਾ ਸ੍ਰੋਤ ਬਣਨ ਦੀ ਸਮਰਥਾ ਰੱਖਦੇ ਹੋਣ, ਭੇਜਦੇ ਰਿਹਾ ਕਰੋ। ਨਾਲ ਹੀ ਮੈਗਜ਼ੀਨ ਨੂੰ ਹੋਰਨਾਂ ਤੱਕ ਪਹੁੰਚਾਉਣ ਲਈ ਤੁਹਾਡੇ ਹੁੰਗਾਰੇ ਦੀ ਉਡੀਕ ਰੱਖਦੇ ਹਾਂ। *...ਅਦਾਰਾ*

**ਸ਼ੋਕ ਮਤਾ**

ਤਰਕਸ਼ੀਲ ਲਹਿਰ ਦੇ ਅੰਗ-ਸੰਗ ਰਹਿਣ ਵਾਲੇ ਸੁਹਿਰਦ ਕਾਮੇ ਕੇ.ਸੀ. ਰੁਪਾਣਾ (ਮੁਕਤਸਰ) ਦੀ ਮਾਤਾ ਸੰਤਰੋ ਦੇਵੀ ਦੇ ਸਦੀਵੀ ਵਿਛੋੜੇ ਤੇ ਦੁੱਖ ਦਾ ਇਜ਼ਹਾਰ ਕਰਦੇ ਹੋਏ ਪਰਿਵਾਰ ਦੇ ਗ਼ਮ 'ਚ ਸ਼ਰੀਕ ਹੁੰਦੇ ਹਾਂ। *...ਅਦਾਰਾ*





# ਕੁਦਰਤੀ ਸੁਰੱਖਿਆ ਪ੍ਰਬੰਧ



ਡਾ.ਹਰਚੰਦ ਸਿੰਘ ਸਰਹਿੰਦੀ

ਕੁਦਰਤ ਨੇ ਸਰੀਰ ਦੇ ਮਹੱਤਵਪੂਰਨ ਅੰਗਾਂ ਦੀ ਸਲਾਮਤੀ ਲਈ ਸੁਰੱਖਿਆ ਪ੍ਰਬੰਧਾਂ ਦੀ ਵਿਉਂਤਬੰਦੀ ਬੜੀ ਮੁਹਾਰਤ ਤੇ ਸਾਵਧਾਨੀ ਨਾਲ ਕੀਤੀ ਹੈ। ਹਰ ਅੰਗ ਨੂੰ ਉਸ ਦੀ ਅਹਿਮੀਅਤ ਅਨੁਸਾਰ ਸਹੂਲਤਾਂ ਤੇ ਸੁਰੱਖਿਆ ਪ੍ਰਦਾਨ ਕੀਤੀ ਗਈ ਹੈ। ਮਨੁੱਖੀ ਸਰੀਰ ਇੱਕ ਵੱਡੀ ਸੰਸਥਾ ਵਾਂਗ ਹੈ, ਜਿਸ ਦੇ ਵੱਖ-ਵੱਖ ਵਿਭਾਗ (ਪ੍ਰਣਾਲੀਆਂ) ਆਪਣੇ ਮੁਖ਼ੀ (ਦਿਮਾਗ਼) ਦੀ ਦੇਖ ਰੇਖ ਹੇਠ ਕੰਮ ਕਰਦੇ ਹਨ। ਉਂਜ ਹਰ ਪ੍ਰਣਾਲੀ ਕਿਸੇ ਹੱਦ ਤੱਕ ਆਪਣਾ ਕੰਮ ਸੁਤੰਤਰ ਰੂਪ ਵਿੱਚ ਕੁਦਰਤ ਦੇ ਗਿਣੇ ਮਿੱਥੇ ਅਸੂਲਾਂ ਅਨੁਸਾਰ ਕਰਦੀ ਹੈ ਪਰ ਦਿਮਾਗ਼ ਹਰ ਅੰਗ ਦੀਆਂ ਕ੍ਰਿਆਵਾਂ ਤੇ ਹਰਕਤਾਂ ਨੂੰ ਕੰਟਰੋਲ ਕਰਦਾ ਹੈ ਤੇ ਉਨ੍ਹਾਂ ਵਿੱਚ ਆਪਸੀ ਤਾਲਮੇਲ ਕਾਇਮ ਰੱਖਦਾ ਹੈ।

ਮਨੁੱਖ਼ੀ ਦਿਮਾਗ਼ ਔਸਤਨ 1200 ਤੋਂ 1400 ਗ੍ਰਾਮ ਵਜਨੀ, ਗਰੀਨ ਰੰਗ ਦਾ ਤੇ ਅਖ਼ਰੋਟ ਦੀ ਸ਼ਕਲ ਦਾ ਅੰਗ ਹੈ। ਇਸ ਦੇ ਉੱਚ ਗਵਰਨਰੀ ਅਹੁਦੇ ਨੂੰ ਧਿਆਨ ਵਿੱਚ ਰਖਦਿਆਂ, ਇਸ ਨੂੰ ਸਭ ਤੋਂ ਸੁਰੱਖਿਅਤ ਤੇ ਉੱਚੀ ਥਾਂ ਖ਼ੋਪੜੀ ਦੀ ਤਹਿ ਵਿੱਚ ਤਕੜੇ ਹਿਫ਼ਾਜਤੀ ਪ੍ਰਬੰਧਾਂ ਹੇਠ ਰੱਖਿਆ ਹੋਇਆ ਹੈ। ਖ਼ੋਪੜੀ ਦੀ ਵਿਸ਼ੇਸ਼ ਬਣਤਰ ਦਿਮਾਗ ਨੂੰ ਪੂਰੀ ਸੁਰੱਖਿਆ ਪ੍ਰਦਾਨ ਕਰਦੀ ਹੈ, ਗੱਲ ਕੀ ਦਿਮਾਗ਼ ਦੀ ਹਿਫ਼ਾਜ਼ਤ ਲਈ ਪੂਰੀ ਕਿਲਾਬੰਦੀ ਕੀਤੀ ਹੁੰਦੀ ਹੈ ਤੇ ਛੋਟੀ-ਮੋਟੀ 'ਗੋਲਾਬਾਰੀ' ਇਸ ਦਾ ਕੁਝ ਨਹੀਂ ਵਿਗਾੜ ਸਕਦੀ। ਇਸ ਤੋਂ ਇਲਾਵਾ ਦਿਮਾਗ਼ ਨੂੰ ਪਹਿਲ ਦੇ ਆਧਾਰ ਤੇ ਸ਼ੁੱਧ ਖ਼ੂਨ ਦੀ ਨਿਰਵਿਘਨ ਸਪਲਾਈ ਦੀ ਵਿਵਸਥਾ ਕੀਤੀ ਹੁੰਦੀ ਹੈ ਕਿਉਂਕਿ ਦਿਮਾਗ਼ ਨੂੰ 4 ਮਿੰਟਾਂ ਤੱਕ ਆਕਸੀਜ਼ਨ ਤੇ ਖ਼ੁਰਾਕ ਤੋਂ ਵਾਂਝਾ ਰੱਖਣ ਤੇ ਮਨੁੱਖ਼ ਦੀ ਮੌਤ ਹੋ ਸਕਦੀ ਹੈ। ਦੂਜਾ ਖ਼ੂਨ ਦੀ ਮੁੱਖ਼ ਧਾਰਾ ਵਿੱਚ ਮੌਜੂਦ ਬਾਹਰੀ ਪਦਾਰਥ, ਇੱਥੋਂ ਤੱਕ ਕਿ ਦਵਾਈਆਂ ਵੀ ਦਿਮਾਗ਼ ਦੇ ਨਰਵਿਸ ਟਿਸ਼ੂ ਵਿੱਚ ਦਾਖ਼ਲ ਨਹੀਂ ਹੋ ਸਕਦੀਆਂ। ਦਿਮਾਗ਼ ਨੂੰ ਖ਼ੂਨ ਸਪਲਾਈ ਕਰਨ ਵਾਲੀਆਂ ਨਾੜੀਆਂ ਵਿੱਚ ਇੱਕ ਖ਼ਾਸ ਤਰ੍ਹਾਂ ਦਾ ਪ੍ਰਬੰਧ ਹੁੰਦਾ ਹੈ, ਜਿਸ ਨੂੰ 'ਖ਼ੂਨ ਦਿਮਾਗ਼ ਬੈਰੀਅਰ' (Blood Brain Barrier) ਕਿਹਾ ਜਾਂਦਾ ਹੈ। ਇਹੋ ਤੱਥ ਪ੍ਰਸਿੱਧ ਨਿਊਰਾਲੋਜਿਸਟ ਡਾ. ਚਿੱਤਰਾ ਰਾਓ ਦੇ ਸ਼ਬਦਾਂ ਵਿੱਚ: 'There is a biological fence in the brian that is kbnown as a blood brain barrier. It prevents drugs and other sustances in the blood from escaping through the walls of brain's blood vessels and getting in the blood from escaping through the walls of brains blood vessels and getting into the nervous tissue' ਸੋ ਦਿਮਾਗ਼ ਦੀ ਰਾਖੀ ਲਈ ਇਸ ਤਰ੍ਹਾਂ ਦਾ ਤਕੜਾ ਬੰਦੋਬਸਤ ਆਮ ਜਰਾਸੀਮਾ ਤੇ ਹੋਰ ਖ਼ਤਰਨਾਕ ਪਦਾਰਥਾਂ ਨੂੰ ਦਿਮਾਗ਼ ਵਿੱਚ ਦਾਖ਼ਲ ਹੋਣ ਤੋਂ ਪਹਿਲਾਂ ਹੀ ਗ੍ਰਿਫ਼ਤਾਰ ਕਰ ਲੈਂਦਾ ਹੈ। ਹੈਰਾਨੀ ਦੀ ਗੱਲ ਹੈ ਕਿ ਇਹ ਬੈਰੀਅਰ ਸਰੀਰ ਦੀ ਕੁਦਰਤੀ ਬਚਾਓ ਪ੍ਰਣਾਲੀ ਦੇ ਅਮਲੇ ਨੂੰ ਵੀ ਦਿਮਾਗ਼ ਦੀ ਰਖਵਾਲੀ ਦੇ ਕੰਮ ਤੋਂ ਦੂਰ ਹੀ ਰੱਖਦਾ ਹੈ ਪਰ ਦਿਲਚਸਪ ਗੱਲ ਇਹ ਹੈ ਕਿ ਬੈਰੀਅਰ ਦਾ ਹਿਫ਼ਾਜ਼ਤੀ ਹਮਲਾ ਸ਼ਰਾਬ ਨੂੰ ਸਲੂਟ ਮਾਰ ਕੇ ਰਾਹ ਛੱਡ ਦਿੰਦਾ ਹੈ ਤੇ ਦਿਮਾਗ਼ ਵੀ ਇਸ ਦਾ ਖਿੜੇ ਮੱਥੇ ਸਵਾਗਤ ਕਰਦਾ ਹੈ। ਵੈਸੇ, ਸ਼ਰਾਬ ਤੋਂ ਇਲਾਵਾ ਕੁਝ ਇੱਕ ਬਿਮਾਰੀਆਂ ਦੇ ਜਰਾਸੀਮ ਤੇ ਹੋਰ ਖ਼ਤਰਨਾਕ ਪਦਾਰਥ ਵੀ ਕਈ ਵੇਰ ਦਿਮਾਗ਼ ਦੀ ਹੱਦ ਅੰਦਰ ਘੁਸਪੈਠ ਕਰਨ ਵਿੱਚ ਕਾਮਯਾਬ ਹੋ ਜਾਂਦੇ ਹਨ। ਮਿਸਾਲ ਵਜੋਂ ਹਲਕਾਅ ਦੀ ਬਿਮਾਰੀ ਦਾ ਜਰਾਸੀਮ (ਵਾਇਰਸ) ਸਰੀਰ ਦੀਆਂ ਨਸਾਂ ਤੇ ਤੰਤੂਆਂ ਰਾਹੀਂ ਬਿਨਾਂ ਕਿਸੇ ਰੋਕ-ਟੋਕ ਤੋਂ ਦਿਮਾਗ ਦੇ ਸੈੱਲਾਂ (ਸੈਂਟਰਲ ਨਰਵਸ ਸਿਸਟਮ) ਵਿੱਚ ਦਾਖ਼ਲ ਹੋ ਜਾਂਦਾ ਹੈ। ਅਹਿਮੀਅਤ ਦੇ ਹਿਸਾਬ ਨਾਲ ਦਿਮਾਗ ਤੋਂ ਬਾਅਦ ਦਿਲ ਤੇ ਫ਼ੇਫੜਿਆਂ ਦਾ ਦਰਜਾ ਆਉਂਦਾ ਹੈ। ਦਿਲ ਦਾ ਆਕਾਰ ਮਨੁੱਖ਼ ਦੀ ਬੰਦ ਮੁੱਠੀ ਦੇ ਬਰਾਬਰ ਹੁੰਦਾ ਹੈ। ਲਗਭਗ 300 ਗ੍ਰਾਮ ਵਜ਼ਨ ਦਾ ਇਹ ਅੰਗ ਅਣਥੱਕ ਕਿਸਮ ਦੇ ਪੱਠਿਆਂ ਦਾ ਬਣਿਆ ਹੁੰਦਾ ਹੈ। ਦਿਲ ਦੇ ਮਜਬੂਤ ਪੱਠੇ ਲਗਭਗ 2 ਵਾਟ ਦਾ ਕਰੰਟ ਉਪਜਾਉਂਦੇ ਹਨ। ਜਿਸ ਨਾਲ ਇਹ ਨਿਰੰਤਰ ਧੜਕਦਾ ਰਹਿੰਦਾ ਹੈ। ਫੇਫੜਿਆਂ ਵਿੱਚ ਸਾਹਾਂ ਦਾ ਵਹਾਅ ਚਲਦਾ ਹੈ ਤੇ ਜੀਵਨ ਦੀ ਧੜਕਣ ਬਣੀ ਰਹਿੰਦੀ ਹੈ। ਨਿਰਸੰਦੇਹ ਦਿਲ ਤੇ ਫ਼ੇਫੜੇ ਬਰਾਬਰ ਦੀ ਹੈਸੀਅਤ ਰੱਖਦੇ ਹਨ। ਤਾਹੀਓਂ ਕੁਦਰਤ ਮਾਂ ਨੇ ਵੀ ਇਨ੍ਹਾਂ ਦੋਹਾਂ ਅੰਗਾਂ ਨੂੰ ਇੱਕੋ ਸਥਾਨ ਤੇ ਨਿਰਧਾਰਤ ਕਰਦਿਆਂ ਸਾਂਝੇ ਸੁਰੱਖਿਆ ਪ੍ਰਬੰਧਾਂ ਦੀ ਵਿਵਸਥਾ ਕੀਤੀ ਹੈ, ਯਾਨੀ ਇਨ੍ਹਾਂ ਦੋਹਾਂ ਅੰਗਾਂ ਨੂੰ ਛਾਤੀ ਵਿੱਚ ਪਸਲੀਆਂ ਦੀ ਮਜਬੂਤ ਵਾੜ ਹੇਠ ਸਾਂਭਿਆ ਹੁੰਦਾ ਹੈ। ਇਸ ਤੋਂ ਇਲਾਵਾ ਦਿਲ ਤੇ ਫ਼ੇਫੜਿਆਂ ਦੀ ਸਲਾਮਤੀ ਲਈ ਹੋਰ ਕਈ ਪ੍ਰਕਾਰ ਦੀਆਂ ਸਹੂਲਤਾਂ ਉਪਲਬਧ ਹਨ। ਮਿਸਾਲ ਵਜੋਂ ਦਿਲ ਤੇ ਫ਼ੇਫੜੇ ਬਾਹਰੋਂ ਇੱਕ ਝਿੱਲੀ ਨਾਲ ਢਕੇ ਹੁੰਦੇ ਹਨ। ਜੋ ਇਨ੍ਹਾਂ

ਨੂੰ ਬਾਹਰੀ ਰਗੜ ਤੋਂ ਬਚਾਉਂਦੀ ਹੈ। ਇਵੇਂ ਹੀ ਦਿਲ ਤੇ ਫੇਫੜਿਆਂ ਦੀ ਕ੍ਰਿਆਸ਼ੀਲਤਾ ਵਿੱਚ ਪੇਟ ਦੇ ਕਿਸੇ ਅੰਗ ਦੀ ਸਿੱਧੀ ਦਖ਼ਲ ਅੰਦਾਜ਼ੀ ਨੂੰ ਰੋਕਣ ਲਈ ਛਾਤੀ ਤੇ ਪੇਟ ਨੂੰ ਅੰਦਰੋਂ ਇੱਕ ਮਜਬੂਤ ਪਰ ਲਚਕਦਾਰ ਪਰਦਾ (ਡਾਇਆਫ੍ਰਾਮ) ਜੁਦਾ ਕਰਦਾ ਹੈ। ਗੁਬੰਦ ਦੀ ਸ਼ਕਲ ਦਾ ਇਹ ਪਰਦਾ ਇੱਕ ਤਾਲਬੱਧ ਤਰੀਕੇ ਨਾਲ ਸੁੰਗੜਦਾ ਤੇ ਢਿੱਲਾ ਹੁੰਦਾ ਰਹਿੰਦਾ ਹੈ। ਇਸ ਤਰ੍ਹਾਂ ਲਗਾਤਾਰ ਉੱਪਰ ਅਤੇ ਥੱਲੇ ਹੁੰਦਾ ਇਹ ਸਾਹ ਕ੍ਰਿਆ ਵਿੱਚ ਫੇਫੜਿਆਂ ਦੀ ਮਦਦ ਕਰਦਾ ਹੈ।

ਜਿਗਰ ਨੂੰ ਪੇਟ ਵਿੱਚ ਸੱਜੇ ਪਾਸੇ, ਛਾਤੀ ਦੇ ਹੇਠਾਂ ਸੁਰੱਖਿਅਤ ਰੂਪ ਵਿੱਚ ਸਥਿਰ ਕੀਤਾ ਹੁੰਦਾ ਹੈ। ਜੇਕਰ ਜਿਗਰ ਦਾ ਕੋਈ ਹਿੱਸਾ ਕੰਮ ਕਰਨਾ ਬੰਦ ਕਰ ਦੇਵੇ ਤਾਂ ਵੀ ਕੰਮ ਚਲਦਾ ਰਹਿੰਦਾ ਹੈ। ਦੂਜਾ, ਜਿਗਰ ਦੇ ਖ਼ਰਾਬ ਹੋ ਚੁੱਕੇ ਸੈੱਲਜ਼ ਪੁਨਰ ਜੀਵਤ ਹੋਣ ਦੀ ਅਥਾਹ ਸ਼ਕਤੀ ਰੱਖਦੇ ਹਨ। ਜਿਗਰ ਲਈ ਉਪਲਬਧ ਇਸ ਤਰ੍ਹਾਂ ਦੀ ਵਿਸ਼ੇਸ਼ ਸੁਵਿਧਾ ਨੂੰ ਕੁਦਰਤੀ ਸੁਰੱਖਿਆ ਪ੍ਰਬੰਧਾਂ ਦੀ ਸੂਚੀ ਵਿੱਚ ਸ਼ੁਮਾਰ ਕੀਤਾ ਜਾ ਸਕਦਾ ਹੈ। ਗੁਰਦਿਆਂ ਲਈ ਪਿੱਠ ਦੇ ਅੰਦਰਵਾਰ ਗੀੜ੍ਹ ਦੀ ਹੱਡੀ ਦੇ ਦੋਵੇਂ ਪਾਸੇ ਖ਼ਤਰੇ ਤੋਂ ਖਾਲੀ ਸਥਾਨ ਚੁਣਿਆ ਗਿਆ ਹੈ। ਇਸੇ ਤਰ੍ਹਾਂ ਜਣਨ ਅੰਗਾਂ ਲਈ ਵੀ ਐਨ ਸਹੀ ਟਿਕਾਣੇ ਚੁਣੇ ਗਏ ਹਨ। ਮਨੁੱਖ਼ ਦੀ ਪ੍ਰਜਣਨ ਪ੍ਰਣਾਲੀ ਵਿੱਚ ਅੰਡਕੋਸ਼ਾਂ ਦਾ ਮੁੱਖ ਸਥਾਨ ਹੈ ਕਿਉਂਕਿ ਇਨ੍ਹਾਂ ਵਿੱਚ ਗਰਭ ਬੀਜ (ਅੰਡੇ) ਤੇ ਸ਼ੁਕਰਾਣੂ ਪੈਦਾ ਹੁੰਦੇ ਹਨ ਜੋ ਉਤਪਤੀ ਦਾ ਆਧਾਰ ਬਣਦੇ ਹਨ। ਇਸ ਲਈ ਕੁਦਰਤ ਵੱਲੋਂ ਨਰ ਤੇ ਮਦੀਨ ਅੰਡਕੋਸ਼ਾਂ ਲਈ ਢੁਕਵੇਂ ਸੁਰੱਖਿਆ ਪ੍ਰਬੰਧ ਕੀਤੇ ਗਏ ਹਨ। ਔਰਤਾਂ ਵਿੱਚ ਅੰਡਕੋਸ਼ਾਂ ਦਾ ਇੱਕ ਜੋੜਾ ਹੁੰਦਾ ਹੈ। ਹਰ ਅੰਡਕੋਸ਼ ਇੱਕ ਸੱਜੇ ਦੂਜਾ ਖੱਬੇ ਪਾਸੇ ਪੇਡੂ ਵਾਲੀ ਥਾਂ ਤੇ ਬੜੀ ਹਿਫ਼ਾਜ਼ਤ ਨਾਲ ਸਾਂਭਿਆ ਹੁੰਦਾ ਹੈ। ਮਰਦਾਂ ਵਿੱਚ ਵੀ ਅੰਡਕੋਸ਼ਾਂ (ਪਤਾਲੂਆਂ) ਦਾ ਇੱਕ ਜੋੜਾ ਹੁੰਦਾ ਹੈ। ਇਹ ਦੋਵੇਂ ਇੱਕਠੇ ਹੀ ਚਮੜੀ ਦੀ ਇੱਕ ਥੈਲੀ ਵਿੱਚ ਬੜੀ ਕਾਰੀਗਰੀ ਨਾਲ ਸਾਂਭੇ ਹੁੰਦੇ ਹਨ। ਇਹ ਥੈਲੀ ਸਰਦੀ ਵਿੱਚ ਸੁੰਗੜ ਜਾਂਦੀ ਹੈ ਤੇ ਗਰਮੀ ਵਿੱਚ ਲਟਕ ਜਾਂਦੀ ਹੈ। ਇਸ ਤਰ੍ਹਾਂ ਦਾ ਕੁਦਰਤੀ ਪ੍ਰਬੰਧ ਅੰਡਕੋਸ਼ਾਂ ਨੂੰ ਅੱਤ ਦੀ ਸਰਦੀ ਤੇ ਗਰਮੀਂ ਤੋਂ ਰਾਹਤ ਦਿੰਦਾ ਹੈ। ਇਤਫ਼ਾਕ ਵੱਸ ਜਣਨ ਅੰਗਾਂ ਸਬੰਧੀ ਇੱਕ ਦਿਲਚਸਪ ਤੱਥ ਤੁਹਾਡੇ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ। ਮਰਦਾਂ ਵਿੱਚ ਸੈਕਸ ਦੀ ਗੁੰਝਲਦਾਰ ਕ੍ਰਿਆ ਤੇ ਪਿਸ਼ਾਬ ਖ਼ਾਰਜ ਕਰਨ ਦੀ ਸਧਾਰਨ ਕ੍ਰਿਆ ਇੱਕੋ ਅੰਗ ਦੀ ਵਿਉਂਤ ਕੁਦਰਤ ਦੀ ਰਚਨਾਤਮਕ ਕਲਾ ਦਾ ਅਦਭੁੱਤ ਨਮੂਨਾ ਪੇਸ਼ ਕਰਦੀ ਹੈ। ਇੰਜ ਜਾਪਦਾ ਹੈ ਜਿਵੇਂ ਜਾਵਾ ਮੋਟਰ ਸਾਈਕਲ ਡਿਜ਼ਾਈਨ ਕਰਨ ਵਾਲੇ ਇੰਜੀਨੀਅਰ ਨੇ ਕੁਦਰਤ ਮਾਂ ਦੀ ਨਕਲ ਕਰਕੇ ਹੀ ਗੀਅਰ ਤੇ ਕਿੱਕ ਲਈ ਸਾਂਝੇ ਪੁਰਜੇ ਦੀ ਵਿਵਸਥਾ ਕੀਤੀ ਹੈ। ਐਂਡੋਕ੍ਰਾਈਨ ਗਲੈਂਡਜ਼ ਵੀ ਸਰੀਰ ਦੇ ਅਤਿ ਮਹੱਤਵਪੂਰਨ ਅੰਗ ਹਨ। ਇਨ੍ਹਾਂ 'ਚੋਂ ਰਿਸਦਾ ਰਸ ਸਰੀਰ ਦੀਆਂ ਵੱਖ-ਵੱਖ ਕ੍ਰਿਆਵਾਂ ਨੂੰ ਲੋੜ ਅਨੁਸਾਰ ਸੇਧ ਦਿੰਦਾ ਹੈ। ਇਨ੍ਹਾਂ ਵਿੱਚੋਂ ਪਿਚੂਟਰੀ ਗਲੈਂਡ ਸਭ ਤੋਂ ਅਹਿਮ ਹੈ। ਇਸ ਨੂੰ ਮਾਸਟਰ ਗਲੈਂਡ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਦੀ ਮਹੱਤਤਾ ਨੂੰ ਧਿਆਨ ਵਿੱਚ ਰਖਦਿਆਂ ਕੁਦਰਤ ਨੇ ਇਸ ਨੂੰ ਖ਼ੋਪੜੀ ਵਿੱਚ ਥਾਂ ਅਲਾਟ ਕੀਤੀ ਹੈ ਤੇ ਦਿਮਾਗ਼ ਨੇ ਇਸ ਨੂੰ ਆਪਣੀ ਹਿੱਕ ਨਾਲ ਲਗਾ ਕੇ ਰੱਖਿਆ ਹੋਇਆ ਹੈ। ਬਾਕੀ ਦੇ ਛੇ ਦੂਸਰੇ ਐਂਡੋਕ੍ਰਾਈਨ ਗਲੈਂਡਜ਼ ਵੀ ਉਨ੍ਹਾਂ ਦੀ ਅਹਿਮੀਅਤ ਅਨੁਸਾਰ ਸੁਰੱਖਿਅਤ ਥਾਵਾਂ ਤੇ ਟਿਕਾਏ ਹੁੰਦੇ ਹਨ।

ਦਿਮਾਗ਼ ਦਾ ਪਿਛਲਾ ਭਾਗ ਪਿਛਾਂਹ ਨੂੰ ਵਧ ਕੇ ਇੱਕ ਖ਼ਾਸੀ ਮੋਟੀ ਤੇ ਲੰਮੀ ਨਸ ਦਾ ਰੂਪ ਧਾਰਨ ਕਰ ਲੈਂਦਾ ਹੈ। ਜਿਸ ਨੂੰ ਵਿਗਿਆਨਕ ਸ਼ਬਦਾਵਲੀ ਵਿੱਚ ਸਪਾਈਨਲ ਕਾਡ ਕਿਹਾ ਜਾਂਦਾ ਹੈ। ਇਸ ਤਰ੍ਹਾਂ ਸਪਾਈਨਲ ਕਾਡ ਇੱਕ ਤਰ੍ਹਾਂ ਨਾਲ ਦਿਮਾਗ਼ ਦਾ ਹੀ ਇੱਕ ਹਿੱਸਾ ਹੁੰਦਾ ਹੈ, ਜਿਸ ਦੀ ਨਾਜ਼ੁਕਤਾ ਤੇ ਮਹੱਤਤਾ ਨੂੰ ਧਿਆਨ ਵਿੱਚ ਰਖਦਿਆਂ ਕੁਦਰਤ ਨੇ ਇਸ ਨੂੰ ਗੀੜ੍ਹ ਦੀ ਹੱਡੀ ਵਿਚਲੀ ਨਾੜੀ ਵਿੱਚ ਬੜੀ ਹੀ ਮਜਬੂਤੀ ਤੇ ਹਿਫ਼ਾਜ਼ਤ ਨਾਲ ਸਾਂਭਿਆ ਹੁੰਦਾ ਹੈ। ਸਰੀਰ ਦੇ ਜੋੜਾਂ ਵਿੱਚ ਵਾਹਨਾਂ ਦੀ ਤਰ੍ਹਾਂ ਝਟਕਿਆਂ ਤੇ ਹੋਰ ਖਲਬਲੀ ਪਾਉਣ ਵਾਲੇ ਪ੍ਰਭਾਵ ਨੂੰ ਸਮਾ ਲੈਣ ਦੀ ਤਾਕਤ ਹੁੰਦੀ ਹੈ। ਇਸ ਮਕਸਦ ਲਈ ਜੋੜਾਂ ਦੀਆਂ ਹੱਡੀਆਂ ਦੇ ਸਿਰੇ ਇੱਕ ਮੁਲਾਇਮ ਤੇ ਲਚਕਦਾਰ ਗੱਦੀ ਨਾਲ ਢਕੇ ਹੁੰਦੇ ਹਨ। ਇਹ ਗੱਦੀ ਹੱਡੀਆਂ ਦੇ ਸਿਰਿਆਂ ਨੂੰ ਆਪਸੀ ਰਗੜ ਤੋਂ ਬਚਾਉਂਦੀ ਹੈ ਤੇ ਸ਼ਾਕ ਐਬਜ਼ਾਰਬਰ ਦਾ ਕੰਮ ਵੀ ਕਰਦੀ ਹੈ। ਯਾਨੀ ਜ਼ੋਰਦਾਰ ਝਟਕਿਆਂ ਕਾਰਣ ਜੋੜ 'ਚ ਪੈਦਾ ਹੋਣ ਵਾਲੀ ਖਲਬਲੀ ਦੇ ਪ੍ਰਭਾਵ ਨੂੰ ਘਟਾਉਂਦੀ ਹੈ। ਇਵੇਂ ਹੀ ਗੀੜ੍ਹ ਦੀ ਹੱਡੀ ਦੇ ਛੋਟੇ-ਛੋਟੇ ਭਾਗਾਂ ਦੇ ਜੋੜਾਂ ਵਿਚਕਾਰ ਗੱਦੀ (ਡਿਸਕ) ਮੌਜੂਦ ਹੁੰਦੀ ਹੈ।

ਸਰੀਰ ਦੇ ਹੋਰ ਮਹੱਤਵਪੂਰਨ ਅੰਗ ਜਿਵੇਂ ਅੱਖਾਂ, ਕੰਨ, ਫ਼ੇਫੜੇ, ਗੁਰਦੇ, ਅੰਡਕੋਸ਼, ਐਡਰੀਨਲ ਗਲੈਂਡਜ਼ ਆਦਿ ਦੂਹਰੇ ਹੁੰਦੇ ਹਨ ਤਾਂ ਕਿ ਇਨ੍ਹਾਂ ਵਿੱਚੋਂ ਜੇਕਰ ਇੱਕ ਅੰਗ ਕਿਸੇ ਕਾਰਨ ਕਰਕੇ ਨਕਾਰਾ ਹੋ ਜਾਵੇ ਤਾਂ ਵੀ ਕੰਮ ਚਲਾਊ ਪ੍ਰਬੰਧ ਬਣਿਆ ਰਹੇ। ਕੁਦਰਤ ਮਾਂ ਨੇ ਸਭ ਤੋਂ ਪਹਿਲਾਂ ਰਿਜ਼ਰਵ ਦੇ ਮਹੱਤਵ ਦੀ ਪਛਾਣ ਕੀਤੀ ਹੈ। ਉਂਜ ਦੂਹਰੇ ਅੰਗਾਂ ਲਈ ਵੀ ਲੋੜੀਂਦੇ ਸੁਰੱਖਿਆ ਪ੍ਰਬੰਧ ਹੁੰਦੇ ਹਨ। ਮਿਸਾਲ ਵਜੋਂ ਅੱਖਾਂ ਨੂੰ ਦੁਰਘਟਨਾਗ੍ਰਸਤ ਹੋਣ ਤੋਂ ਬਚਾਉਣ ਲਈ ਇਨ੍ਹਾਂ ਨੂੰ ਖੋਪੜੀ ਦੇ ਨੇਤਰ ਸਾਕਟ ਵਿੱਚ ਚਾਰੇ ਪਾਸੇ ਦੀਆਂ ਹੱਡੀਆਂ ਦੇ ਪੱਧਰ ਤੋਂ ਥੋੜ੍ਹਾ ਨੀਵਾਂ ਰੱਖਿਆ ਹੋਇਆ ਹੈ। ਇਵੇਂ ਹੀ ਕੰਨਾਂ ਦੇ ਸੁਰਾਖ਼ ਦੀ ਵਿੰਗੀ ਟੇਢੀ ਬਣਤਰ ਵਾਰ ਲਗਦੀ ਪਾਣੀ ਜਾਂ ਕਿਸੇ ਹੋਰ ਬਾਹਰੀ ਚੀਜ਼ ਨੂੰ ਕੰਨ ਅੰਦਰ ਦਾਖ਼ਲ ਹੋਣ ਤੋਂ ਰੋਕਦੀ ਹੈ।



ਸਰਹਿੰਦ (ਫ਼ਤਹਿਗੜ੍ਹ ਸਾਹਿਬ)
92178-45812



"ਕਿਧਰੇ ਵੀ ਤਾਂ ਕੁਝ ਨਹੀਂ ਹੈ ਹੋ ਰਿਹਾ,
ਮਰ ਗਏ ਨੇ ਸਾਰੇ ਹੀ ਦਿਨ ਜਿਉਣ ਦੇ,
ਫਿਰ ਵੀ ਲੋਕੀ ਆਖਦੇ, ਅਸੀਂ ਜੀਅ ਰਹੇ।"

-ਪ੍ਰੋ. ਲੋਕ ਨਾਥ

ਕੇ.ਸੀ. ਰੁਪਾਣਾ 94179-61697

---

"ਹਨੇਰੇ ਨੂੰ ਸਮਝਾ ਦੇਵੋ ਕਿ ਚਾਨਣ ਕਦੇ
ਕਤਲ ਨਹੀਂ ਹੁੰਦੇ ਨਾ ਹੀ ਜਿੰਦਰੇ ਲੱਗ ਸਕਦੇ ਨੇ ਸੋਚਾਂ
ਅਤੇ ਹਵਾਵਾਂ ਨੂੰ।"

ਬਲਜਿੰਦਰ ਜੌੜਕੀਆਂ 94630-24575

---

"ਹਨੇਰੀਆਂ ਰਾਤਾਂ ਨੂੰ ਜੋ ਖ਼ੁਦ ਬਲ ਕੇ ਰੌਸ਼ਨ ਕਰਦੇ ਨੇ
ਉਹੀ ਦੇਖਣਗੇ ਰਸਤਾ, ਨਵੀਆਂ ਰਾਹਾਂ ਦਾ"

ਰਾਜਿੰਦਰ ਜਿਉਣਵਾਲ, 94634-12305

---

"ਜ਼ਿੰਦਗੀ ਦਾ ਸੱਚ:
ਬੜੇ ਲੋਗੋਂ ਸੇ ਮਿਲਨੇ ਮੇਂ ਜ਼ਰਾ ਫ਼ਾਸਲਾ ਰਖਨਾ,
ਯਹਾਂ ਦਰਿਆ ਸਮੁੰਦਰ ਸੇ ਮਿਲੇ, ਦਰਿਆ ਨਹੀਂ ਰਹਿਤਾ।"

ਅਮਰਜੀਤ ਢਿੱਲੋਂ, 94171-20427

---

"ਉਹ ਰੁੱਖ ਬਦਨਾਮ ਹੋ ਜਾਣਗੇ,
ਉਹ ਤਰਸਣਗੇ ਜਨੌਰਾਂ ਨੂੰ।
ਜਿਨ੍ਹਾਂ ਪਤਝੜ ਦੀ ਅਜਿਹੀ ਰੁੱਤ ਤੇ,
ਕੋਈ ਇਤਰਾਜ਼ ਨਹੀਂ ਕੀਤਾ।"

ਦਲਬੀਰ ਕਟਾਣੀ 98557-21868

---

"ਕਿੰਨੇ ਬੀਤ ਗਏ ਨੇ ਸਾਲ, ਕਿਸੇ ਪੁੱਛਿਆ ਨੀਂ ਹਾਲ,
ਗੋਰੀ ਗੋਰਿਆਂ ਨੇ ਲੁੱਟੀ, ਕੀਤੀ ਕਾਲਿਆਂ ਕੰਗਾਲ"

-ਸੰਤ ਸੰਧੂ

ਬੂਟਾ ਸਿੰਘ ਵਾਕਫ਼ 98762-24461

---

"ਹੈ ਖ਼ੁਸ਼ੀ ਕਿ ਮਿਲਣ ਤੇ ਕੁਸ਼ ਲੋਕ ਜ਼ਿੰਦਾ ਵੀ ਮਿਲੇ
ਏਸ ਮੁਰਦਾ ਸ਼ਹਿਰ 'ਚ ਜਨਗਣਨਾ ਕਰਦਿਆਂ"

ਜਸਬੀਰ ਭਾਗੀਵਾਂਦਰ 95692-64404




"ਏਨੀ ਲੰਬੀ ਨਹੀਂ ਹੁੰਦੀ
ਕੋਈ ਵੀ ਰਾਤ
ਕਿ ਚੜ੍ਹਦਾ ਨਾ ਹੋਵੇ
ਉਸ ਤੋਂ ਅਗਲਾ ਸਵੇਰਾ"

-ਹਾਕਮ ਸਿੰਘ ਨੂਰ

ਸੁਮੀਤ 97792-30173

---

"ਕਦਮ ਮੁਸਾਫ਼ਰਾਂ ਦੇ ਰਾਹਵਾਂ ਤੇ ਸਦਾ ਚਲਦੇ ਰਹਿਣਗੇ
ਸੂਰਜ ਸੋਚਾਂ ਦੇ ਮਸਤਕਾਂ ਤੇ ਬਲਦੇ ਰਹਿਣਗੇ
ਵਗਦੀ ਰਹੇਗੀ ਸਾਜਿਸ਼ੀ ਪੌਣ, ਜਦ ਤੱਕ ਇਸ ਚਮਨ ਅੰਦਰ
ਆਲ੍ਹਣੇ ਪੰਛੀਆਂ ਦੇ ਬਿਰਖ਼ਾਂ ਤੇ ਸਦਾ ਹੀ ਸੜਦੇ ਰਹਿਣਗੇ"

-ਨਿਰਪਾਲ ਸਿੰਘ

ਗੁਰਮੀਤ ਆਕਲੈਂਡ 64213-81584

---

"ਆਖ਼ਰ ਕੀ ਰਿਸ਼ਤਾ ਸੀ ਟਹਿਣੀ ਦਾ ਪੰਛੀ ਨਾਲ,
ਉਹਦੇ ਉੱਡਣ ਤੋਂ ਬਾਅਦ ਕਿੰਨਾ ਚਿਰ ਕੰਬਦੀ ਰਹੀ।"

ਕੁਲਦੀਪ ਮਾਣੂੰਕੇ 98147-22408

---

"ਸ਼ਾਮ ਉਦਾਸੀ ਕਿਉਂ ਹੈ ਦੀਵੇ ਬਾਲ ਦਿਓ,
ਰਾਤਾਂ ਨੂੰ ਵੀ ਦਿਨ ਵਰਗਾ ਇਕਬਾਲ ਦਿਓ।"

-ਸੁਭਾਸ਼ ਕਲਾਕਾਰ

ਪਰਮਿੰਦਰ ਸ਼ੇਖਰ 99886-12652

---

"ਉਹ ਬਣਾ ਰਹੇ ਨੇ ਇਮਾਰਤਾਂ,
ਤੇ ਅਸੀਂ ਲਿਖ ਰਹੇ ਹਾਂ ਇਬਾਰਤਾਂ,
ਤਾਂ ਕਿ ਪੱਥਰਾਂ ਦੇ ਸ਼ਹਿਰ 'ਚ,
ਕੋਈ ਆਤਮਾ ਵੀ ਰਿਹਾ ਕਰੇ।"

-ਪਾਤਰ

ਜਸਵੰਤ ਜੱਸ, 93569-10856

---

"ਕੁਝ ਫੁੱਲ ਹੀ ਝੱਖੜਾਂ ਨਾਲ ਟਕਰਾ ਕੇ
ਫ਼ਲ ਬਣਨ ਦਾ ਮਾਣ ਪ੍ਰਾਪਤ ਕਰਦੇ ਨੇ।"

ਆਤਮਾ, ਲੁਧਿਆਣਾ 99884-10226

ਤੁਸੀਂ ਵੀ ਸੰਪਾਦਕੀ ਕਾਮਿਆਂ ਨੂੰ ਆਪਣਾ ਸੰਦੇਸ਼ ਭੇਜ ਕੇ ਇਸ ਕਾਲਮ 'ਚ ਸ਼ਿਰਕਤ ਕਰ ਸਕਦੇ ਹੋ: ramswarn@gmail.com
95010-62085, 94173-62085

ਵੰਨਗੀ...

## ਜਦ ਲਾਲੀਆਂ ਨੇ ਹੈ ਟਹਿਕਣਾ, ਜਦ ਨ੍ਹੇਰਿਆਂ ਨੇ ਹੈ ਸਹਿਕਣਾ...

ਮਿੰਨੀ ਕਹਾਣੀ

### ਉਸਤਾਦੀ

ਪ੍ਰੀ ਮੈਡੀਕਲ ਤੋਂ ਬਾਅਦ ਬੀ.ਐੱਸ.ਸੀ. ਵਿੱਚ ਦਾਖ਼ਲਾ ਲੈਣ ਦੀ ਥਾਂ ਮੈਂ ਬੀ.ਏ. ਵਿੱਚ ਦਾਖ਼ਲ ਹੋਇਆ। ਹੰਸ ਰਾਜ ਜੀ ਸਾਨੂੰ ਇਕਨਾਮਿਕਸ ਪੜ੍ਹਾਇਆ ਕਰਦੇ ਸਨ। ਉਹ ਕਲਾਸ ਵਿੱਚ ਆਏ ਤੇ ਕਹਿਣ ਲੱਗੇ,'ਇਹ ਜਿਹੜੀ ਵਿੱਦਿਆ ਹੈ ਨਾ ਅਰਥ ਸ਼ਾਸਤਰ, ਇਹ ਬੜੇ ਹੀ ਕੰਮ ਦੀ ਚੀਜ਼ ਹੈ...ਧਿਆਨ ਨਾਲ ਪੜ੍ਹਿਓ...ਨੰਬਰ ਵੀ ਵੱਧ ਆਉਣਗੇ ਤੇ ਨੌਕਰੀ ਵੀ ਛੇਤੀ ਮਿਲੂ ਪਰ ਇੱਕ ਜ਼ਰੂਰੀ ਗੱਲ ਮੈਂ ਅੱਜ ਪਹਿਲੇ ਦਿਨ ਹੀ ਦੱਸ ਦਿਨਾਂ ਇਹ ਵਿੱਦਿਆ ਦੇ ਨਿਯਮ ਦੋ ਤਰ੍ਹਾਂ ਦੇ ਬੰਦਿਆਂ ਉੱਪਰ ਲਾਗੂ ਨਹੀਂ ਹੁੰਦੇ, ਇੱਕ ਸਾਧਾਂ ਉੱਪਰ ਤੇ ਦੂਜੇ ਪਾਗਲਾਂ ਉੱਪਰ। ਹਿੰਦੁਸਤਾਨ ਦੀ ਜਿੰਨੀ ਆਬਾਦੀ ਹੈ, ਔਥੇ ਉਸ ਵਿੱਚ ਸਾਧ ਨੇ ਤੇ ਬਾਕੀ ਪਾਗਲ। ਇਸ ਕਰਕੇ ਹਿੰਦੁਸਤਾਨ ਵਿੱਚ ਤਾਂ ਮੈਂ ਦੇਖ ਲਿਐ, ਇਹ ਲਾਗੂ ਹੋ ਹੀ ਨਹੀਂ ਸਕਦੀ ਪਰ ਤੁਸੀਂ ਇਸ ਗੱਲ ਤੋਂ ਕੀ ਲੈਣਾ? ਤੁਸੀਂ ਤਾਂ ਚੰਗੇ ਨੰਬਰ ਲੈਣੇ ਹਨ।'

ਹਰਪਾਲ ਸਿੰਘ ਪਨੂੰ

ਜਿੱਥੇ ਮਾਂ ਦੀ ਨਿੱਘੀ ਕੁੱਖ ਵਿੱਚ
ਕੁੜੀਆਂ ਲਈ ਬਹੁਤੀ ਥਾਂ ਹੈ ਨੀਂ,
ਮਰਜਾਣੀ ਧਨ ਬੇਗਾਨੇ ਬਿਨ
ਮੋਹ ਭਰਿਆ ਚੱਜਦਾ ਨਾਂ ਹੈ ਨੀਂ,
ਜਿੱਥੇ ਪਾਣੀਆਂ ਨਾਲੋਂ ਵੱਧ ਭਰਕੇ,
ਦਰਿਆ ਨਸ਼ਿਆਂ ਦੇ ਵਹਿੰਦੇ ਨੇ,
ਕੁਝ ਲੋਕ ਭਲਾਂ ਫਿਰ ਭਾਰਤ ਨੂੰ,
ਕਿਉਂ ਚੰਗਾ-ਚੰਗਾ ਕਹਿੰਦੇ ਨੇ।

ਕਰਮਜੀਤ ਸਰਕੁੱਲਾਂਪੁਰੀ

### ਉਡੀਕ

ਉਹ ਆਪਣੀ ਮਾਤਾ ਦੇ 'ਫ਼ੁੱਲ' ਸਟੇਸ਼ਨ ਤੇ ਪਏ ਬੈਂਚ ਤੇ ਰੱਖ ਕੇ ਟਿਕਟ ਖਿੜਕੀ ਤੋਂ ਟਿਕਟ ਲੈਣ ਲਈ ਚਲਾ ਗਿਆ। ਟਿਕਟ ਲੈ ਕੇ ਪਰਤਿਆ ਤਾਂ 'ਫੁੱਲਾਂ' ਵਾਲਾ ਥੈਲਾ ਕੋਈ ਚੋਰ ਕੀਮਤੀ ਸਮਾਨ ਸਮਝ ਕੇ ਚੁਰਾ ਕੇ ਲੈ ਗਿਆ ਸੀ। ਉਹ ਮਾਤਾ ਦੀ 'ਮੁਕਤੀ' ਲਈ ਹਰਦੁਆਰ ਜਾਣ ਵਾਸਤੇ ਫੁੱਲਾਂ ਦੀ ਉਡੀਕ 'ਚ ਬੈਠਾ ਸੀ।

...ਮੇਰਾ ਖ਼ਿਆਲ ਹੈ ਕਿ ਸਾਹਿਤ ਦਾ ਸਭ ਤੋਂ ਵੱਡਾ ਉਦੇਸ਼ ਉੱਪਰ ਉੱਠਣਾ ਹੈ। ਸਾਡੇ ਯਥਾਰਥਵਾਦ ਨੂੰ ਵੀ ਇਹ ਗੱਲ ਅੱਖੋਂ ਓਹਲੇ ਨਹੀਂ ਕਰਨੀ ਚਾਹੀਦੀ। ਮੈਂ ਚਾਹੁੰਦਾ ਹਾਂ ਕਿ ਤੁਸੀਂ ਵੀ ਅਜਿਹੇ ਮਨੁੱਖਾਂ ਦੀ ਸਿਰਜਣਾ ਕਰੋ ਜੋ ਸਾਹਸੀ ਹੋਣ, ਈਮਾਨਦਾਰ ਹੋਣ ਤੇ ਜਾਨ ਤਲੀ ਤੇ ਰੱਖਣ ਵਾਲੇ ਉੱਚੇ ਸੁੱਚੇ ਆਦਰਸ਼ਾਂ ਵਾਲੇ। ਅੱਜ ਇਸੇ ਗੱਲ ਦੀ ਜ਼ਰੂਰਤ ਹੈ।

ਮੁਨਸ਼ੀ ਪ੍ਰੇਮ ਚੰਦ
22-ਜਨਵਰੀ-1930

ਕਾਵਿ ਵਿਅੰਗ

### ਵੋਟ

ਪਿੰਡਾਂ, ਸ਼ਹਿਰਾਂ 'ਚ ਲੱਗੀਆਂ 'ਰੌਣਕਾਂ' ਨੇ
ਨਾ ਆਉਣ ਦੇਣੀ ਕੋਈ ਤੋਟ ਪਿਆਰੇ
ਤਾਂਤਰਿਕ, ਜੋਤਿਸ਼ੀ ਤੇ ਬਾਬੇ ਘੁੱਗ ਵਸਦੇ
ਨਹੀਂ ਸਾਡੀ ਨੀਅਤ 'ਚ ਖੋਟ ਪਿਆਰੇ
ਧਰਮ, ਜਾਤ, ਕਿਸਮਤ 'ਚ ਤੁਸੀਂ ਰਹੋ 'ਵਸਦੇ'
ਸਾਨੂੰ ਚਾਹੀਦੀ ਹੈ ਥੋਡੀ ਵੋਟ ਪਿਆਰੇ

ਮਿੰਨੀ ਕਹਾਣੀ

### ਚਿੰਤਾ

ਅੰਮ੍ਰਿਤ ਮੰਨਣ

ਪਿੰਡ ਦੀ ਸੜਕ ਜਿਸ ਤੇ ਪੱਥਰ ਸੁੱਟਿਆਂ ਕਈ ਮਹੀਨੇ ਹੋ ਗਏ ਸਨ, ਪੂਰੀ ਨਹੀਂ ਕੀਤੀ ਜਾ ਰਹੀ ਸੀ। ਪਿੰਡ ਦੇ ਸੂਝਵਾਨ ਵਿਅਕਤੀ ਚਿੱਠੀ-ਪੱਤਰ ਲਿਖ-ਲਿਖ ਥੱਕ ਚੁੱਕੇ ਸਨ ਪਰ ਸਰਕਾਰ ਦੇ ਕੰਨ ਤੇ ਜੂੰ ਨਹੀਂ ਸੀ ਸਰਕ ਰਹੀ। ਹਾਰ ਕੇ ਕੁਝ ਧਾਰਮਕ ਵਿਚਾਰਾਂ ਵਾਲੇ ਲੋਕਾਂ ਨੇ ਪਿੰਡ ਦੇ ਡੇਰੇ ਵਾਲੇ ਬਾਬਾ ਜੀ ਨੂੰ ਆਪਣਾ ਅਸਰ-ਰਸੂਖ਼ ਵਰਤਣ ਲਈ ਆਖਿਆ। ਬਾਬਾ ਜੀ ਦਾ ਸਬੰਧਤ ਵਿਭਾਗ ਦੇ ਮੰਤਰੀ ਨਾਲ ਮੁਲਾਕਾਤ ਦਾ ਪ੍ਰਬੰਧ ਕੀਤਾ ਗਿਆ। ਨਤੀਜਾ ਤੁਰੰਤ ਹੀ ਸਾਹਮਣੇ ਆ ਗਿਆ। ਅਗਲੇ ਦਿਨ ਹੀ ਸੜਕ ਤੇ ਮਜ਼ਦੂਰਾਂ ਦੀ ਚਹਿਲ ਪਹਿਲ ਸੀ। ਸੜਕ ਦਾ ਕੰਮ ਮੁੜ ਸ਼ੁਰੂ ਹੋ ਗਿਆ ਸੀ। ਲੋਕ ਬਾਬੇ ਦੀ ਜੈ-ਜੈਕਾਰ ਕਰ ਰਹੇ ਸਨ। ਬੁੱਧੀਵਾਨ ਚਿੰਤਾ 'ਚ ਸਨ ਕਿ ਅਗਲੇ ਸਾਲ ਇਸ ਬਾਬੇ ਦਾ ਚੋਣ ਸਮਝੌਤਾ ਵੀ ਮੰਨਣਾ ਪਵੇਗਾ ਨਹੀਂ ਤਾਂ ਖੱਜਲ ਖੁਆਰੀ ਹੋਵੇਗੀ।



## ਜਦ ਜ਼ਿੰਦਗੀ ਨੇ ਹੈ ਮਹਿਕਣਾ, ਉਹ ਸਵੇਰ ਥੋੜ੍ਹੀ ਕੁ ਦੂਰ ਹੈ... ਗਜਿੰਦਰਜੀਤ ਲੰਦਨ

### >ਨਸ਼ਤਰਾਂ<

**ਬਾਬੇ ਵੱਲੋਂ ਰਿਸ਼ਤੇਦਾਰ ਔਰਤ ਨਾਲ ਜਬਰਦਸਤੀ**

ਮੋਗਾ, 9 ਜੂਨ (ਪੱਤਰ ਪ੍ਰੇਰਕ)

> *ਮੂੰਹ 'ਚ ਰਾਮ ਰਾਮ ਤੇ ਬਗਲ ਵਿੱਚ ਛੁਰੀਆਂ*
> *ਸਾਧ ਨੇ ਸੁਆਦ ਭੋਗ ਦੇ*

O

**ਰੱਬ ਦੇ ਨਾਂ ਤੇ 250 ਕਰੋੜ ਦੀ ਜ਼ਮੀਨ ਤੇ ਨਜਾਇਜ਼ ਕਬਜੇ**

ਮੁਹਾਲੀ (ਨਜਸ)

> *ਡੰਡੇ ਵਾਲਿਆਂ ਨੇ ਕਰ ਲਿਆ ਕਬਜ਼ਾ*
> *ਕਣ-ਕਣ ਰੱਬ ਵਸਦਾ*

O

**ਨਿੱਤਿਆ ਨੰਦ ਦੇ ਪ੍ਰਵਚਨ ਕਰਨ ਤੇ ਰੋਕ**

ਬੰਗਲੋਰ, ਦੈਨਿਕ ਜਾਗਰਨ:

> ਕੁੰਡੇ ਕੋਰਟਾਂ-ਕਚਿਹਰੀਆਂ ਦੇ ਖੜਕੇ,
> ਬਾਬਿਆਂ ਦੇ ਬਰੇਕ ਬੋਲਤੇ

O

**ਬਦਰੀਨਾਥ 'ਚ ਪੂਜਾ ਮਹਿੰਗ ਹੋਈ**

> ਪੂਜਾ ਮਹਿੰਗੀ ਤੇ ਬੰਦਾ ਸਸਤਾ
> ਅਜੇ 'ਰਾਖਾ' ਕਹਿਣ ਰੱਬ ਨੂੰ

O

**ਸ਼ਰਧਾਲੂ ਨੇ ਜੀਭ ਕੱਟ ਕੇ ਮੰਦਰ 'ਚ ਚੜ੍ਹਾਈ**

ਬਹਿਰਾਇਚ (ਪੰਜਾਬੀ ਟ੍ਰਿਬਿਊਨ)

> ਗਿਆਨ ਇੰਦਰੀ ਗਿਆਨ ਤੋਂ ਵਾਂਝੀ
> ਪੱਥਰਾਂ ਦੀ ਭੇਟਾ ਚਾੜ੍ਹਤੀ

ਜਗਸੀਰ ਜੀਦਾ, 94173-33203

ਚਾਨਣ ਦੇ ਦੁਸ਼ਮਣੋਂ, ਚਾਨਣ ਕਦੇ ਮਰਦਾ ਨਹੀਂ,
ਜ਼ਖ਼ਮ ਖਾ ਸਕਦੈ, ਮਗਰ ਇਹ ਨ੍ਹੇਰ ਤੋਂ ਡਰਦਾ ਨਹੀਂ,
ਗੇੜ ਪੁੱਠਾ ਦੇਣ ਦੀ ਇਤਿਹਾਸ ਨੂੰ ਕੋਸ਼ਿਸ਼ ਨਾ ਕਰ,
ਇਹ ਉਹ ਪਹੀਆ ਹੈ, ਜੋ ਪੁੱਠਾ ਘੁੰਮਿਆ ਕਰਦਾ ਨਹੀਂ।

ਮੱਖਣ ਸਿੰਘ ਕੁਹਾੜ

ਮੈਂ ਹਮੇਸ਼ਾ ਵਿਸ਼ਵਾਸ ਕਰਦੀ ਹਾਂ ਕਿ ਅਸਲੀ ਇਤਿਹਾਸ ਆਮ ਲੋਕਾਂ ਦੁਆਰਾ ਸਿਰਜਿਆ ਜਾਂਦਾ ਹੈ। ਮੈਂ ਪੀੜ੍ਹੀਆਂ ਦਰਮਿਆਨ ਮੁੜ ਪ੍ਰਤੱਖ਼ ਹੁੰਦੀ ਲੋਕ ਧਾਰਾ, ਲੋਕ ਗਾਥਾ, ਮਿੱਥਾਂ ਤੇ ਪੌਰਾਣਿਕ ਕਥਾਵਾਂ ਦੇ ਵਿਭਿੰਨ ਰੂਪਾਂ ਵਿੱਚੋਂ ਗੁਜਰਦੀ ਹਾਂ... ਮੇਰੀਆਂ ਲਿਖਤਾਂ ਦੇ ਕਾਰਣ ਅਤੇ ਪ੍ਰੇਰਨਾ ਸ੍ਰੋਤ ਉਹ ਲੋਕ ਹਨ, ਜਿਹੜੇ ਸ਼ੋਸ਼ਿਤ ਹੁੰਦੇ ਹਨ, ਵਰਤੇ ਜਾਂਦੇ ਹਨ ਪਰ ਫਿਰ ਵੀ ਹਾਰ ਨਹੀਂ ਮੰਨਦੇ।

...ਪਦਮ ਸ੍ਰੀ ਮਹਾਸ਼ਵੇਤਾ ਦੇਵੀ

### *15 ਅਗਸਤ ਨੂੰ...*

ਜਗੀਰ ਜੋਸਣ

ਇਸ ਸਾਲ 15 ਅਗਸਤ ਨੂੰ
ਧਰਮ ਤੇ ਸਿਆਸਤ ਨੂੰ ਇਕੱਠਿਆਂ
ਪ੍ਰਗਤੀ ਮੈਦਾਨ 'ਚ ਲਿਜਾਵਾਂਗੇ
ਬਿਸਮਿੱਲਾ ਖਾਂ ਦੀਆਂ ਸ਼ਹਿਨਾਈ ਦੀਆਂ ਸੁਰਾਂ ਤੇ
ਵਿਧਵਾ ਫੌਜਣਾ, ਯਤੀਮ ਬੱਚਿਆਂ,
ਟੁੱਟੀਆਂ ਚੂੜੀਆਂ ਤੇ ਡੰਗੋਰੀਆਂ ਦੀ ਪਰੇਡ
ਪੂਰੇ ਰਾਸ਼ਟਰੀ ਸਨਮਾਨਾਂ ਨਾਲ ਹੁੰਦੀ ਵਿਖਾਵਾਂਗੇ
ਸਾਰੇ ਜਹਾਂ ਸੇ ਅੱਛਾ ਹਿੰਦੁਸਤਾਂ ਹਮਾਰਾ
ਦਾ ਅਲਾਪ ਕਰਦੇ ਹੋਏ
ਬੇਸ਼ਰਮੀ ਦੀ ਦਲਦਲ 'ਚ ਗਰਕ ਜਾਵਾਂਗੇ
ਇਸ ਸਾਲ ਪੰਦਰਾਂ ਅਗਸਤ ਨੂੰ....

ਮਿੰਨੀ ਕਹਾਣੀ

### ਸ਼ਰਧਾ

ਦਰਬਾਰ ਸਾਹਿਬ 'ਚ ਮੱਥਾ ਟੇਕਣ ਲਈ ਲੱਗੀ ਲੰਬੀ ਕਤਾਰ 'ਚ ਇੱਕ ਬੀਬੀ ਮੋਬਾਈਲ ਤੇ ਗੱਲ ਕਰ ਰਹੀ ਸੀ, '...ਹਾਂ, ਸੁਣਦੀ ਐਂ ਨਾ...ਮੈਂ ਨੀਲੇ ਰੰਗ ਦਾ ਸੂਟ ਪਾਇਐ, ਉਹ ਟੀ.ਵੀ. ਚੈਨਲ ਲਾ ਲਓ, ਸਿੱਧੇ ਪ੍ਰਸਾਰਣ ਵਾਲਾ...ਵੱਡੀ ਭਾਬੀ ਨੂੰ ਵੀ ਬੁਲਾ ਲੈਣਾ ਤੇ ਵੀਰ ਨੂੰ ਵੀ, ਹਾਂ-ਹਾਂ ਸਿੱਧਾ ਪ੍ਰਸਾਰਣ ਗੁਰਬਾਣੀ ਵਾਲਾ...ਉੱਥੇ ਆਵੇਗੀ ਮੇਰੀ ਫੋਟੂ...ਜਦੋਂ ਤੁਸੀਂ ਵੇਖ ਲਈ ਮੈਨੂੰ ਮਿੱਸ ਕਾਲ ਕਰ ਦੇਣਾ।' ਸੇਵਾਦਾਰ ਵਾਰ-ਵਾਰ ਉਸ ਨੂੰ ਪਾਸੇ ਹਟਣ ਲਈ ਕਹਿ ਰਿਹਾ ਸੀ ਪਰ ਉਸ ਦਾ ਧਿਆਨ ਕੈਮਰੇ ਵੱਲ ਸੀ। ਥੋੜ੍ਹੀ ਹੀ ਦੇਰ ਬਾਅਦ ਉਹ ਬਾਹਰ ਆਈ ਤੇ ਬਹੁਤ ਖ਼ੁਸ਼ ਨਜ਼ਰ ਆ ਰਹੀ ਸੀ। ਬਾਹਰ ਆ ਕੇ ਆਪਣੇ ਨਾਲ ਆਏ ਰਿਸ਼ਤੇਦਾਰਾਂ ਨੂੰ ਕਹਿਣ ਲੱਗੀ... 'ਅੱਜ ਤਾਂ ਮਨ ਦੀ ਮੁਰਾਦ ਪੂਰੀ ਹੋ ਗਈ... ਮੈਂ ਵੀ ਪੂਰੀ ਸ਼ਰਧਾ ਲੈ ਕੇ ਇੱਥੇ ਆਈ ਸੀ।

...ਸ਼ਰਨਪ੍ਰੀਤ ਕੌਰ

# ਅੱਲੜ੍ਹ ਉਮਰ ਤੇ ਮਾਨਸਿਕ ਇਕਾਗਰਤਾ



ਬਲਵਿੰਦਰ ਬਰਨਾਲਾ

ਮਸ਼ੀਨੀ ਅਤੇ ਵਧਦੇ ਮਨੋਰੰਜਨ ਸਾਧਨਾਂ ਦੇ ਸ਼ੋਰ ਸ਼ਰਾਬੇ ਨੇ ਹਰ ਮਨੁੱਖ ਦਾ ਧਿਆਨ ਖੰਡਤ ਕੀਤਾ ਹੈ। ਪਰ ਇਸ ਦੀ ਬਹੁਤੀ ਮਾਰ ਗਭਰੇਟ ਉਮਰ ਦੇ ਗਰੁੱਪ 'ਤੇ ਦੇਖੀ ਜਾ ਸਕਦੀ ਹੈ। ਇਸ ਦੌਰ ਅੰਦਰ ਇਹ ਗਰੁੱਪ ਮਾਪਿਆਂ ਅਤੇ ਅਧਿਆਪਕਾਂ ਲਈ ਸਿਰਦਰਦੀ ਬਣਿਆ ਹੋਇਆ ਹੈ। 18ਵੀਂ ਸਦੀ ਦੇ ਰੂਸੋ ਦੌਰ ਅੰਦਰ ਕੁਦਰਤ ਵੱਲ ਵਾਪਸੀ ਦਾ ਨਾਅਰਾ ਲੱਗਦਾ ਰਿਹਾ ਕਿਉਂਕਿ ਸਨਅਤੀ ਵਿਕਾਸ ਕਾਰਨ ਸ਼ਹਿਰੀ ਜ਼ਿੰਦਗੀ ਕਾਫ਼ੀ ਉਲਝ ਗਈ ਲੱਗਦੀ ਸੀ। ਪਰ ਅੱਜ ਜਿਸ ਕਦਰ ਹਰ ਪਾਸੇ ਟੀ.ਵੀ. ਅਤੇ ਕੰਪਿਊਟਰ ਦਾ ਬੋਲਬਾਲਾ ਹੈ। ਸੰਸਾਰੀ ਸੂਚਨਾ ਦੀਆਂ ਸਾਰੀਆਂ ਟਾਕੀਆਂ ਖੋਲ੍ਹਣ ਦੀ ਚੋਣ ਦੀ ਕੋਈ ਕਮੀ ਨਹੀਂ ਅਤੇ ਇਸ ਨੇ ਬੱਚਿਆਂ ਦਾ ਸਾਰਾ ਧਿਆਨ ਆਪਣੇ ਵੱਲ ਖਿੱਚਿਆ ਹੈ। ਰੂਸੋ ਬੱਚੇ ਦੀ ਤੁਲਨਾ ਇੱਕ ਪੌਦੇ ਨਾਲ ਕਰਦਾ ਹੈ ਜਿਸ ਦੇ ਵਧਣ-ਫੁੱਲਣ ਲਈ ਯੋਗ ਵਾਤਾਵਰਣ ਅਤੇ ਦੇਖਭਾਲ ਦੀ ਉਨੀ ਜਰੂਰਤ ਹੈ, ਜਿੰਨੀ ਪੌਦੇ ਲਈ। ਸਮੇਂ ਸਿਰ ਕੀਤੀ ਕਾਂਟ ਛਾਂਟ ਅਤੇ ਦੇਖਭਾਲ, ਉਸਦੇ ਵਾਧੇ ਅਤੇ ਵਿਕਾਸ ਲਈ ਅਹਿਮ ਭੂਮਿਕਾ ਅਦਾ ਕਰਦੀ ਹੈ। ਪਰ ਮਾਪੇ ਅਤੇ ਅਧਿਆਪਕ ਇਸ ਸੱਚਾਈ ਤੋਂ ਅਵੇਸਲੇ ਹੋਣ ਕਾਰਨ ਬੱਚਿਆਂ ਦੇ ਅਣਸਾਵੇਂ ਵਿਕਾਸ ਲਈ ਅਚੇਤ ਹੀ ਜਿੰਮੇਵਾਰ ਹੋ ਜਾਂਦੇ ਹਨ। ਬੱਚਿਆਂ ਵਿਚਲੀ ਅਨੁਸ਼ਾਸਨਹੀਣਤਾ ਉਹਨਾਂ ਦੇ ਧਿਆਨ ਦੇ ਵਟਣ ਅਤੇ ਮਾਨਸਿਕ ਇਕਾਗਰਤਾ ਲਈ ਵੱਡਾ ਰੋੜਾ ਬਣ ਜਾਂਦੀ ਹੈ, ਜਿਸ ਕਾਰਨ ਉਹਨਾਂ ਦਾ ਮਾਨਸਿਕ ਵਿਕਾਸ ਵੀ ਪ੍ਰਭਾਵਤ ਹੁੰਦਾ ਹੈ। ਬੱਚਿਆਂ ਸੰਬੰਧੀ ਮਹਾਨ ਸਿੱਖਿਆ ਸ਼ਾਤਰੀ ਜਾਨ ਸਟੁਅਰਟ ਮਿਲ ਦਾ ਵਿਚਾਰ ਸੀ ਕਿ ਇੱਕ ਵਾਰੀ ਇਹਨਾਂ ਨੂੰ ਵਿੱਦਿਆ ਅਤੇ ਸਿਖਲਾਈ ਦੀਆਂ ਅਸੀਮਤਾਈਆਂ ਤੋਂ ਚੰਗੀ ਤਰ੍ਹਾਂ ਜਾਣੂੰ ਕਰ ਦਿੱਤਾ ਜਾਵੇ ਅਤੇ ਉਸਦੇ ਸੁਆਦ, ਦਿਲਚਸਪੀ, ਸੰਵੇਦਨਾਵਾਂ ਅਤੇ ਟੀਚਿਆਂ ਨੂੰ ਸਮਝ ਲਿਆ ਜਾਵੇ ਅਤੇ ਫਿਰ ਇਹਨਾਂ ਮੁਤਾਬਿਕ ਇਸ ਦੀ ਕੀਮਤ ਉਚਿਆਂਦਿਆਂ ਉਹਨਾਂ ਦਾ ਮਾਰਗ ਦਰਸ਼ਨ ਕੀਤਾ ਜਾਵੇ। ਰਾਜ ਸੰਬੰਧੀ ਇਸਦੇ ਫਰਜ਼ਾਂ ਬਾਰੇ ਗੱਲ ਕਰਦਿਆਂ ਉਹ ਕਹਿੰਦਾ ਹੈ ਕਿ ਇਹ ਇਹਨਾਂ ਨੂੰ ਏਨਾ ਕੁ ਤਿਆਰ ਕਰੇ ਕਿ ਇਹ ਪੜ੍ਹਣਾ, ਲਿਖਣਾ ਅਤੇ ਗਿਣਤੀ ਕਰਨਾ ਸਿੱਖ ਜਾਣ। ਰਾਜ ਕਿਸੇ ਕਿਸਮ ਦੀ ਵਿੱਦਿਆ ਇਹਨਾਂ ਉਪਰ ਨਾ ਠੋਸੇ। ਜੇ ਅਜਿਹਾ ਹੁੰਦਾ ਹੈ ਤਾਂ ਇਸ ਕਿਸਮ ਦੀ ਵਿੱਦਿਆ ਉਸ ਅੰਦਰ ਅਕਾਊਪੁਣਾ ਪੈਦਾ ਕਰੇਗੀ ਅਤੇ ਬੱਚੇ ਦੇ ਸੁਆਦ, ਦਿਲਚਸਪੀ ਅਤੇ ਰਾਜਨੀਤਿਕ ਨਿਸ਼ਾਨਿਆਂ ਨੂੰ ਸੇਧਤ ਨਹੀਂ ਹੋਵੇਗੀ, ਉਸਦਾ ਧਿਆਨ ਵਟੇਗਾ ਅਤੇ ਮਾਨਸਿਕ ਇਕਾਗਰਤਾ ਵਿੱਚ ਰੁਕਾਵਟ ਬਣੇਗਾ।

ਅੱਲ੍ਹੜ ਉਮਰ ਵਧੇਰੇ ਜਜ਼ਬਾਤੀ ਅਤੇ ਬਾਗੀ ਰੁਚੀਆਂ ਦੀ ਧਾਰਨੀ ਹੁੰਦੀ ਹੈ, ਜੇ ਅਜਿਹੀ ਸਿੱਖਿਆ ਉਸ ਦੇ ਨਿਸ਼ਾਨਿਆਂ ਦੀ ਪੂਰਤੀ ਨਹੀਂ ਕਰਦੀ ਅਤੇ ਉਸਦੀ ਦਿਲਚਸਪੀ ਅਤੇ ਸੁਆਦ ਮੁਤਾਬਕ ਨਹੀਂ ਤਾਂ ਉਸ ਵਿੱਚ ਉਸਦੀ ਰੁਚੀ ਨਾ ਹੋਣ ਕਾਰਨ ਇਕਾਗਰਤਾ ਨਹੀਂ ਰਹੇਗੀ। ਲਗਾਤਾਰ ਬਦਲਦੀਆਂ ਹਾਲਤਾਂ, ਬਾਹਰੀ ਤੇ ਅੰਦਰੂਨੀ ਦਬਾਉ, ਉਸਦੇ ਜਜ਼ਬਾਤੀਪੁਣੇ ਲਈ ਹੋਰ ਉਕਸਾਊ ਹੁੰਦੇ ਹਨ। ਜਿੰਨਾ ਕੁ ਉਹ ਅਸਲੀਅਤ ਦੀ ਸਮਝ ਰੱਖਦਾ ਹੈ ਉਸ ਅਨੁਸਾਰ ਸਿੱਟੇ ਅਤੇ ਨਤੀਜੇ ਕੱਢਦਾ ਹੈ। ਹਰ ਬੱਚੇ ਦਾ ਮਾਨਸਿਕ ਪੱਧਰ ਅਲੱਗ-ਅਲੱਗ ਹੁੰਦਾ ਹੈ, ਦਿੱਤੀ ਜਾ ਰਹੀ ਸਿੱਖਿਆ ਦਾ ਪੱਧਰ ਕਈ ਵਾਰ ਉਸਦੀ ਪਕੜ ਤੋਂ ਬਾਹਰ ਹੁੰਦਾ ਹੈ, ਅਰਥਾਂ ਦੀ ਅਸਪਸ਼ਟਤਾ ਅਤੇ ਉਸਦੇ ਬੌਧਿਕ ਪੱਧਰ ਤੋਂ ਉੱਪਰ ਹੋਣਾ ਉਸ ਅੰਦਰ ਅਕਾਊਪੁਣਾ ਪੈਦਾ ਕਰੇਗੀ। ਇਸ ਲਈ ਬੱਚੇ ਦੇ ਧਿਆਨ ਨੂੰ ਕਿਸੇ ਵਿਸ਼ੇ 'ਤੇ ਕੇਂਦਰਤ ਕਰਨ ਲਈ ਜਰੂਰੀ ਹੈ ਕਿ ਮਾਪੇ ਅਤੇ ਅਧਿਆਪਕ ਉਪਰੋਕਤ ਤੱਥਾਂ 'ਤੇ ਨਜ਼ਰਸਾਨੀ ਕਰਨ ਅਤੇ ਮਿੱਥੇ ਟੀਚੇ ਬੱਚਿਆਂ ਨੂੰ ਨਾ ਥੋਪਣ, ਆਪ ਕਿਆਸੇ ਉਦੇਸ਼ ਵਾਸਤੇ ਜ਼ਬਰਦਸਤੀ ਬੱਚੇ ਨੂੰ ਡਿਪਰੈਸ਼ਨ ਦਾ ਸ਼ਿਕਾਰ ਬਣਾਏਗੀ ਅਤੇ ਉਸ ਅੰਦਰ ਮਾਨਸਿਕ ਤਣਾਅ ਪੈਦਾ ਕਰੇਗੀ ਜਿਹੜਾ ਉਸਦੇ ਦਿਮਾਗ ਅਤੇ ਉਸਾਰੂ ਵਰਤਾਰੇ ਨੂੰ ਬੁਰੀ ਤਰ੍ਹਾਂ ਪ੍ਰਭਾਵਤ ਕਰੇਗਾ ਅਤੇ ਉਸਦੀ ਸਿਖਲਾਈ, ਸਮਰੱਥਾ 'ਤੇ ਅੰਕੁਸ਼ ਲਾਵੇਗਾ, ਬੱਚਾ ਮੰਦਬੁੱਧੀ ਬਣੇਗਾ।

**1. ਕਿਸੇ ਵਿਸ਼ੇ ਜਾਂ ਵਸਤੂ ਉੱਪਰ ਕੇਂਦਰਤ ਕਰਨ ਦੀ ਸਥਿਤੀ : -**

ਵਿਲੀਅਮ ਜੇਮਜ਼ ਧਿਆਨ ਨੂੰ ਕਿਸੇ ਵਿਸ਼ੇ ਜਾਂ ਵਸਤੂ ਉੱਪਰ ਕੇਂਦਰਤ ਕਰਨ ਨੂੰ ਧਿਆਨ ਦਾ ਸਥਾਨੀਕਰਨ (Focalization) ਕਹਿੰਦਾ ਹੈ। ਉਦਾਹਰਣ ਵਜੋਂ ਖੁਸ਼ੀ, ਵਿਅਕਤੀ ਦੇ ਧਿਆਨ ਦਾ ਕਿਸੇ ਖਾਸ ਵਰਤਾਰੇ ਉਪਰ ਕੇਂਦਰਤ ਕਰਨਾ ਹੀ ਹੈ ਜਿਹੜੀ ਤਰੰਗ ਉਸ ਲਈ ਅਜਿਹਾ ਵਰਤਾਅ ਪੈਦਾ ਕਰਦੀ ਹੈ। ਇਸੇ ਤਰ੍ਹਾਂ ਮਨੁੱਖ ਚਿੰਤਤ ਕਿਉਂ ਹੈ ? ਇਸੇ ਲਈ ਕਿ ਉਸਦਾ ਧਿਆਨ ਕਿਸੇ ਦੁਖਦਾਈ ਬਿੰਦੂ ਉੱਪਰ ਕੇਂਦਰਤ ਹੈ, ਇਹ ਧਿਆਨ ਦਾ ਸਥਾਨੀਕਰਨ ਹੈ। ਇੱਥੇ ਧਿਆਨ ਦਾ ਲਗਾਤਾਰ ਸਥਾਨੀਕਰਨ ਕਰਨ, ਕਾਰਨ ਉਹ ਚਿੰਤਾ ਦਾ ਮਰੀਜ਼ ਹੈ।

**2. ਸਮੇਂ ਦੀ ਵੰਡ ਦਾ ਸੰਕਲਪ :-** ਇਸ ਸੰਕਲਪ ਅਨੁਸਾਰ, ਹਰ ਵਿਅਕਤੀ ਇੱਕੋ ਸਮੇਂ, ਕਈ ਵਾਰ, ਕਈ ਪਾਸੇ ਧਿਆਨ ਲਾਉਂਦਾ ਹੈ, ਇਹ ਉਸਦੀ ਦਿਲਚਸਪੀ ਅਤੇ ਹਿੱਤਾਂ ਅਨੁਸਾਰ ਹੋਵੇਗਾ। ਕਈ ਵਾਰ ਤਾਂ ਉਸਦਾ ਧਿਆਨ ਕਿਸੇ ਵਿਸ਼ੇ 'ਤੇ ਇੰਨਾ ਖੁਭਿਆ ਹੁੰਦਾ ਹੈ ਕਿ ਉਹ ਕਿਸੇ ਅਣਚਾਹੀ ਤਰੰਗ ਵੱਲ ਬੇਧਿਆਨ ਹੀ ਰਹਿੰਦਾ ਹੈ ਜਾਂ ਫਿਰ ਅੰਸ਼ਕ ਧਿਆਨ ਹੀ ਉੱਧਰ ਲਿਜਾਂਦਾ ਹੈ। ਕਿਸੇ ਪਾਰਟੀ ਵਿੱਚ ਵ੍ਹਿਚਰਦਿਆਂ ਜਦੋਂ ਉਸਦਾ ਧਿਆਨ ਕਿਸੇ ਖਾਸ ਪਾਸੇ ਕੇਂਦਰਤ ਹੁੰਦਾ ਹੈ ਤਾਂ ਉਸਦੇ ਕੰਨ ਵਿੱਚ ਨੇੜੇ ਖੜ੍ਹੇ ਗਰੁੱਪ ਦੇ ਕਿਸੇ ਵਿਅਕਤੀ ਵੱਲੋਂ ਵਿਚਾਰ-ਵਟਾਂਦਰੇ ਦੌਰਾਨ ਉਸਦਾ ਨਾਮ ਸੁਣਦਾ ਹੈ ਤਾਂ ਅਚਾਨਕ ਉਸਦਾ ਧਿਆਨ ਉਹਨਾਂ ਵਿਅਕਤੀਆਂ ਦੀ ਗੱਲਬਾਤ ਵੱਲ ਜਾਂਦਾ ਹੈ ਅਤੇ ਉਹ ਆਪਣਾ ਧਿਆਨ ਉਧਰ ਕਰ ਲੈਂਦਾ ਹੈ। ਅਜਿਹਾ ਇਸ ਕਰਕੇ ਹੁੰਦਾ ਹੈ ਕਿ ਉਸਦੇ ਨਾਮ ਕਾਰਨ ਉਸਦੀ ਦਿਲਚਸਪੀ ਵਟ ਗਈ ਹੈ। ਸ਼ੱਕੀ ਸੁਭਾਅ ਦੇ ਆਦਮੀਆਂ ਦਾ ਧਿਆਨ ਇੱਕੋ ਪਾਸੇ ਕੇਂਦਰਤ ਹੋਇਆ ਰਹਿੰਦਾ ਹੈ ਜਿਵੇਂ ਪਤਨੀ ਦੇ ਕਿਸੇ ਹੋਰ ਵਿਅਕਤੀ ਨਾਲ ਸੰਬੰਧਾਂ ਦਾ ਸ਼ੱਕ ਜਾਂ ਆਪਣੇ ਅੰਦਰ ਪਾਏ ਜਾਣ ਵਾਲੇ ਹੀਣਭਾਵਨਾ ਦੇ ਖਿਆਲ ਕਾਰਨ ਦੂਸਰਿਆਂ ਬਾਰੇ ਇਹੀ ਸੋਚੀ ਜਾਣ ਕਿ ਉਹ ਉਸ ਬਾਰੇ, ਉਸਦੀ ਘਾਟ ਬਾਰੇ ਹੀ ਗੱਲਾਂ ਕਰਦੇ ਹਨ। ਫਿਰ ਆਪਣੇ ਹੀ ਸਿੱਟੇ ਕੱਢ ਕੇ ਚਿੰਤਤ ਹੋਈ ਜਾਣਾ।

**3. ਧਿਆਨ ਦੀ ਚੋਣ ਕਰਨਾ ਕਿ ਕਿੱਥੇ ਕੇਂਦਰਤ ਕਰਨਾ ਹੈ :-**

ਇੱਕੋ ਸਮੇਂ ਸਾਡਾ ਧਿਆਨ, ਕਿੰਨੀਆਂ ਕੁ ਵਸਤੂਆਂ ਜਾਂ ਵਿਸ਼ਿਆਂ ਵੱਲ ਜਾਂਦਾ ਹੈ ? ਇੱਕ, ਦੋ ਜਾਂ ਵਧੇਰੇ ਪਾਸੇ। ਪਰ ਇੱਕ ਪਾਸੇ ਧਿਆਨ ਕੇਂਦਰਤ ਕਰਨਾ ਵਧੇਰੇ ਸੌਖਾ ਹੈ, ਜਦੋਂ ਕਿ ਬਹੁਤੇ ਪਾਸੇ ਔਖਾ। ਪੰਜ ਵਿਅਕਤੀਆਂ ਦੀ ਗੱਲ ਸੁਣਨਾ, ਇੱਕ ਦੀ ਸੁਣਨ ਨਾਲੋਂ ਔਖਾ ਹੈ। ਇੱਕ 'ਤੇ ਧਿਆਨ ਵਧੇਰੇ ਕੇਂਦਰਤ ਹੋਵੇਗਾ। ਸੋ, ਇਹ ਵਿਅਕਤੀ ਦੀ ਚੋਣ 'ਤੇ ਨਿਰਭਰ ਕਰੇਗਾ ਕਿ ਉਹ ਆਪਣਾ ਧਿਆਨ ਕਿਧਰ ਕੇਂਦਰਤ ਕਰਨ ਵਿੱਚ ਦਿਲਚਸਪੀ ਰੱਖਦਾ ਹੈ। ਜਦੋਂ ਇੱਕ ਤੋਂ ਵਧੇਰੇ ਆ ਰਹੀਆਂ ਬਾਹਰੀ ਤਰੰਗਾਂ ਵਿਚਕਾਰ ਇਕਸੁਰਤਾ ਹੈ ਤਾਂ ਅਸੀਂ, ਧਿਆਨ ਇੱਕ ਤੋਂ ਵਧੇਰੇ ਪਾਸੇ ਲਿਜਾ ਸਕਦੇ ਹਾਂ। ਜਿਸ ਤਰ੍ਹਾਂ ਹਲਕਾ ਸੰਗੀਤ ਤੇ ਨਾਲ ਕਿਸੇ ਵਿਸ਼ੇ ਦਾ ਅਧਿਐਨ। ਅਜਿਹੀ ਇੱਕ ਉਦਾਹਰਣ ਦਿੱਤੀ ਜਾ ਸਕਦੀ ਹੈ : ਇੱਕ ਵਿਦਿਆਰਥਣ ਪੜ੍ਹਦੇ ਸਮੇਂ ਲਗਾਤਾਰ ਸੰਗੀਤ ਵੀ ਸੁਣਦੀ ਸੀ, ਘਰਦਿਆਂ ਨੂੰ ਇਹ ਚੰਗਾ ਨਹੀਂ ਲੱਗਦਾ ਸੀ। ਪਰ ਉਹ ਆਪਣੀ ਪੜ੍ਹਾਈ ਵਿੱਚ ਹਮੇਸ਼ਾ ਅਵੱਲ ਰਹੀ ਅਤੇ ਯੂਨੀਵਰਸਿਟੀ ਵਿੱਚੋਂ ਅੰਗਰੇਜ਼ੀ ਸਾਹਿਤ ਅਤੇ ਬਾਕੀ ਵਿਸ਼ਿਆਂ ਵਿੱਚੋਂ ਵੀ ਉਸਨੇ ਦੂਹਰਾ ਵਜ਼ੀਫਾ ਪ੍ਰਾਪਤ ਕੀਤਾ।

ਇਸ ਦੀ ਵਧੀਆ ਉਦਾਹਰਣ, ਡਰਾਈਵਰਾਂ ਦਾ ਰਾਤ ਸਮੇਂ ਗਾਣੇ ਸੁਣਨਾ ਹੈ। ਧਿਆਨ ਸੰਗੀਤ ਵਿੱਚ ਵੀ ਅਤੇ ਗੱਡੀ ਚਲਾਉਣ ਵਿੱਚ ਵੀ। ਪਰ ਜਦੋਂ ਟਰੈਫਿਕ ਸਮੱਸਿਆ ਆ ਜਾਂਦੀ ਹੈ ਤਾਂ ਧਿਆਨ ਕੇਵਲ ਡਰਾਈਵਿੰਗ ਤੇ ਹੀ ਕੇਂਦਰਤ ਹੋ ਜਾਂਦਾ ਹੈ। ਇਹ ਧਿਆਨ ਦੀ ਚੋਣ ਹੈ ਕਿ ਕਦੋਂ ਕਿੰਨਾ ਕੁ ਧਿਆਨ, ਕਿਹੜੇ ਪਾਸੇ ਕੇਂਦਰਤ ਕਰਨਾ ਹੈ। ਧਿਆਨ ਦੀ ਸਥਾਪਤੀ (Allocation) ਅਤੇ ਸਥਾਨੀਕਰਨ (Focalization) ਵਿਸ਼ੇਸ਼ ਵਿਸ਼ੇ ਅਤੇ ਕੰਮ ਦੀ ਗੰਭੀਰਤਾ 'ਤੇ ਵੀ ਨਿਰਭਰ ਕਰਦਾ ਹੈ। ਜੇ ਪ੍ਰਭਾਵਤ ਤਰੰਗਾਂ ਸਰਲ ਹਨ ਤਾਂ ਧਿਆਨ ਕਈ ਪਾਸੇ ਕੇਂਦਰਤ ਹੋ ਸਕਦਾ ਹੈ ਪਰੰਤੂ ਜਦ ਗੁੰਝਲਦਾਰ ਹਨ ਤਾਂ ਇਸ ਦੀ ਸੀਮਤਾਈ ਕੰਟਰੋਲ ਕਰਨੀ ਪਵੇਗੀ। ਇਮਤਿਹਾਨ ਵਿੱਚ ਟੀਚੇ ਲਈ ਸਮਰਪਤ ਵਿਦਿਆਰਥੀ ਆਪਣੇ ਪੇਪਰ ਉੱਪਰ ਜ਼ਿਆਦਾ ਧਿਆਨ ਕੇਂਦਰਤ ਕਰੇਗਾ, ਉਸਨੂੰ ਵਾਰ-ਵਾਰ ਪ੍ਰੇਸ਼ਾਨ ਕਰਨ ਨਾਲ ਉਸਦਾ ਧਿਆਨ ਖੰਡਤ ਹੋਵੇਗਾ ਜਿਸ ਕਰਕੇ ਪੜ੍ਹਾਈ ਪ੍ਰਭਾਵਤ ਹੋਵੇਗੀ।

**4. ਧਿਆਨ ਵਿੱਚ ਆਪਮੁਹਾਰਤਾ :-**

ਧਿਆਨ ਦੀ ਸਮਰੱਥਾ ਦੀ ਵੰਡ ਵਿੱਚ ਆਪਮੁਹਾਰਤਾ ਹੈ, ਸਵੈ-ਚਾਲਕਤਾ ਹੈ। ਇਸ ਵੰਡ ਦੇ ਨਿਸਚਿਤ ਕਰਨ ਦੇ ਤਰੀਕਿਆਂ ਵਿੱਚ ਵਖਰੇਵੇਂ ਹਨ। ਇਹਨਾਂ ਵਿੱਚ ਸਵੈ-ਚਾਲਕਤਾ ਦੀ ਡਿਗਰੀ ਅਹਿਮ ਰੋਲ ਅਦਾ ਕਰਦੀ ਹੈ। ਟੀ.ਵੀ. ਅਤੇ ਕੰਪਿਊਟਰ ਬੱਚਿਆਂ ਦੇ ਮਾਪਿਆਂ ਲਈ ਕਿਉਂ ਸਿਰਦਰਦੀ ਬਣੇ ਹਨ ? ਬੱਚਿਆਂ ਅੰਦਰ ਇਹਨਾਂ ਪ੍ਰਤੀ ਖਿੱਚ, ਧਿਆਨ ਦੀ ਸਵੈ-ਚਾਲਕਤਾ ਅਤੇ ਆਪਮੁਹਾਰਤਾ ਦੇ ਤੌਰ 'ਤੇ ਹੀ ਲਈ ਜਾਣੀ ਚਾਹੀਦੀ ਹੈ। ਕਿਸੇ ਅਕਾਊ ਤਰੰਗ ਨਾਲੋਂ, ਬੱਚੇ ਦਾ ਧਿਆਨ ਕਿਸੇ ਰੌਚਕ ਤਰੰਗ ਵੱਲ ਵਧੇਰੇ ਜਾਵੇਗਾ। ਇਕ ਸਿੱਖਿਅਤ ਡਰਾਈਵਰ ਕਲੱਚ ਵੱਲ, ਰੇਸ ਵੱਲ, ਬਰੇਕਾਂ ਵੱਲ ਉਵੇਂ ਧਿਆਨ ਨਹੀਂ ਲਿਜਾਂਦਾ ਜਿਵੇਂ ਇੱਕ ਸਿਖਾਂਦਰੂ ਲਿਜਾਂਦਾ ਹੈ। ਇਹ ਧਿਆਨ ਦੀ ਲਗਾਤਾਰ ਸਿਖਲਾਈ ਕਾਰਨ ਪੈਦਾ ਹੋਈ ਆਟੋਮੇਸੀ ਹੈ।

**5. ਬਰਾਡਬੈਂਟ ਦਾ ਫਿਲਟਰ ਮਾਡਲ : -** ਇਸ ਮਾਡਲ ਅਨੁਸਾਰ ਇੱਕੋ ਸਮੇਂ ਆ ਰਹੀਆਂ ਕਈ ਤਰੰਗਾਂ ਵਿੱਚੋਂ ਬੇਲੋੜੀਆਂ ਨੂੰ ਫਿਲਟਰ ਕਰਕੇ ਮਨ ਲੋੜੀਂਦੀਆਂ ਵੱਲ ਧਿਆਨ ਕੇਂਦਰਤ ਕਰ ਦਿੰਦਾ ਹੈ। ਇਸ ਦੀ ਉਦਾਹਰਣ ਹੈ ਕਿ ਸਭ ਕੁਝ ਸੁਣਕੇ ਆਖਰ ਵਿੱਚ ਕਹਿਣਾ ਕਿ ਕੀ ਕਿਹਾ ? ਸਾਰੀ ਹੀਰ ਬੋਲਣ ਤੋਂ ਬਾਅਦ ਅਣਸੁਣੀ ਕਰਕੇ ਸੁਆਲ ਕਰਨਾ। ਸਪਸ਼ਟ ਹੈ ਕਿ ਉਸ ਵਿੱਚ ਦਿਲਚਸਪੀ ਨਾ ਹੋਣਾ ਅਤੇ ਕਿਤੇ ਹੋਰ ਪ੍ਰਭਾਵਸ਼ਾਲੀ ਤਰੰਗ ਵੱਲ ਵਟੇ ਹੋਣਾ। ਐਨੀਟਰੇਜ਼ਮੈਨ, ਇਸ ਦੀ ਸੋਧ ਕਰਦਿਆਂ ਕਿ ਅਸਲੋਂ ਇਹ ਇੱਕ ਚੈਨਲ ਤੋਂ ਧਿਆਨ ਸਵਿਚਓਵਰ ਕਰਕੇ ਦੂਸਰੇ ਚੈਨਨ 'ਤੇ ਲਾਈ ਰੱਖਣਾ ਹੈ। ਉਪਰੋਕਤ ਤੱਥਾਂ 'ਤੇ ਨਜ਼ਰ ਮਾਰਦਿਆਂ ਕੁਝ ਹੇਠ ਲਿਖੀਆਂ ਸਮੱਸਿਆਵਾਂ 'ਤੇ ਵੀ ਨਜ਼ਰਸਾਨੀ ਕਰ ਲੈਣੀ ਚਾਹੀਦੀ ਹੈ : ਗਰੇਸਫਲੇਮਿੰਗ ਛੇ ਹੋਰ ਕਾਰਨਾਂ ਵੱਲ ਸਾਡਾ ਧਿਆਨ ਲਿਜਾਂਦਾ ਹੈ ਜਿਹੜੀਆਂ ਅੱਲ੍ਹੜ ਅਵਸਥਾ ਵਿੱਚ

ਮਾਨਸਿਕ ਇਕਾਗਰਤਾ ਨੂੰ ਖੰਡਤ ਕਰਦੀਆਂ ਹਨ :-

**ਥਕਾਵਟ (Fatigue)** :- ਚਾਹੇ ਇਹ ਸਰੀਰਕ ਹੈ ਜਾਂ ਮਾਨਸਿਕ, ਇਸ ਨਾਲ ਸੁਸਤੀ ਆਵੇਗੀ, ਬੱਚਾ ਸੰਬੰਧਤ ਵਿਸ਼ੇ ਉੱਪਰ ਆਪਣਾ ਧਿਆਨ ਕੇਂਦਰਤ ਨਹੀਂ ਕਰ ਸਕੇਗਾ। ਮਾਨਸਿਕ ਜਾਂ ਸਰੀਰਕ ਪੱਖੋਂ ਥੱਕੇ ਹੋਣ ਕਾਰਨ ਦਿਮਾਗ ਦੀ ਗਤੀਸ਼ੀਲਤਾ ਘਟੇਗੀ। ਇਹ ਉਮਰ ਭਾਵਨਾਵਾਂ ਦੇ ਤਿੱਖੇ ਵਹਿਣ ਵਿੱਚੋਂ ਗੁਜ਼ਰ ਰਹੀ ਹੁੰਦੀ ਹੈ। ਅਸਲੀਅਤ ਜਾਨਣ ਲਈ ਅਜੇ ਤਜ਼ਰਬਿਆਂ ਦੀ ਕਾਫ਼ੀ ਲੋੜ ਹੈ। ਕਾਹਲੇਪਣ ਦਾ ਸ਼ਿਕਾਰ, ਤੁਰੰਤ ਸਿੱਟੇ ਦੀ ਆਸ ਰੱਖਣ ਦੀ ਹੋੜ ਵਿੱਚ ਵਹਿੰਦੀ ਇਹ ਉਮਰ ਵਾਰ-ਵਾਰ ਆਪਣਾ ਧਿਆਨ ਪਲਟਦੀ ਹੈ ਜਿਸ ਨੂੰ ਸਥਾਈ ਰੂਪ ਦੇਣ ਲਈ ਕਾਫ਼ੀ ਅਨੁਸ਼ਾਸ਼ਨ ਅਤੇ ਸਿਖਲਾਈ ਦੀ ਜ਼ਰੂਰਤ ਹੈ।

**ਵਿਆਕੁਲਤਾ (Anxiety)** :- ਹਾਈ ਸਕੂਲ ਦੇ ਬੱਚਿਆਂ ਦਾ ਸਮਾਂ ਬਹੁਤ ਹੀ ਉਕਸਾਊ ਅਤੇ ਚਿੰਤਾ ਭਰਪੂਰ ਹੈ। ਉਹ ਲਗਾਤਾਰ ਬਦਲਦੀਆਂ ਸਰੀਰਕ ਅਤੇ ਮਾਨਸਿਕ ਹਾਲਤਾਂ 'ਚੋਂ ਗੁਜ਼ਰਦਿਆਂ ਅਤੇ ਮਿੱਥੇ ਟੀਚਿਆਂ ਦੀ ਪ੍ਰਾਪਤੀ ਲਈ ਬੇਹੱਦ ਦਬਾਉ ਅਤੇ ਚਿੰਤਾ ਵਿੱਚੋਂ ਗੁਜ਼ਰਦੇ ਹਨ। ਉਹਨਾਂ ਉੱਪਰ ਆਪਣੇ ਸਾਥੀ ਗਰੁੱਪਾਂ (peer groups) ਦੀਆਂ ਆਦਤਾਂ, ਵਰਤਾਉ, ਦੋਸਤੀ, ਭਾਵਨਾਵਾਂ ਆਦਿ ਦਾ ਬਹੁਤ ਪ੍ਰਭਾਵ ਅਤੇ ਦਬਾਉ ਰਹਿੰਦਾ ਹੈ। ਉਹਨਾਂ ਨੂੰ ਉਹਨਾਂ ਦੀ ਦੋਸਤੀ ਟੁੱਟਣ ਦੀ ਹਮੇਸ਼ਾ ਚਿੰਤਾ ਬਣੀ ਰਹਿੰਦੀ ਹੈ। ਅਧਿਆਪਕਾਂ ਅਤੇ ਮਾਪਿਆਂ ਵੱਲੋਂ ਦੂਸਰਿਆਂ ਅੱਗੇ ਉਹਨਾਂ ਦੀ ਕੀਤੀ ਝਾੜ ਝੰਬ ਧੁਰ ਅੰਦਰ ਤੱਕ ਹੀਣਭਾਵਨਾ ਪੈਦਾ ਕਰਦੀ ਹੈ।

**ਜੋਸ਼ੀਲਾਪਣ (Excitement)** :- ਇਸ ਉਮਰ ਵਿੱਚ ਜੋਸ਼ ਦੀ ਕੋਈ ਕਮੀ ਨਹੀਂ ਹੁੰਦੀ। ਦਿਨੇ ਸੁਪਨੇ ਲੈਣਾ ਇਸ ਉਮਰ ਦੀ ਖਾਸ ਵਿਸ਼ੇਸ਼ਤਾ ਹੈ ਹਾਂ ਪੱਖੀ ਜਾਂ ਨਾ ਪੱਖੀ ਦੋਨੋ ਵਰਤਾਰਿਆਂ ਵਿੱਚ ਉਹ ਜੋਸ਼ ਨਾਲ ਭਰਿਆ ਪਿਆ ਹੁੰਦਾ ਹੈ। ਇਸ ਕਰਕੇ ਸਲੀਕੇ ਵਾਲਾ ਵਰਤਾਅ ਇਸ ਉਮਰ ਦੇ ਬੱਚਿਆਂ ਲਈ ਜ਼ਿਆਦਾ ਕਾਰਗਰ ਸਾਬਤ ਹੁੰਦਾ ਹੈ, ਸਖ਼ਤ ਵਰਤਾਉ ਇਹਨਾਂ ਵਿੱਚ ਸਗੋਂ ਵਿਰੋਧੀ ਭਾਵਨਾਵਾਂ ਨੂੰ ਤਿੱਖਾ ਕਰਦਾ ਹੈ ਅਤੇ ਸਿੱਖਿਆ ਦੇ ਵਰਤਾਰੇ ਨੂੰ ਮੱਠਾ ਹੀ ਕਰਦਾ ਹੈ।

**ਪਿਆਰ ਭਾਵਨਾ (Love)** :- ਇਹ ਉਮਰ ਭਾਵਨਾਵਾਂ ਭਰੀ ਹੁੰਦੀ ਹੈ, ਇਸ ਉਮਰ ਨੂੰ ਤੂਫ਼ਾਨੀ ਉਮਰ ਵੀ ਕਿਹਾ ਜਾਂਦਾ ਹੈ। ਜਜ਼ਬਾਤਾਂ ਭਰੀ ਇਸ ਉਮਰ ਵਿੱਚ ਦੋਸਤੀਆਂ ਪਾਲਣ, ਉਹਨਾਂ ਨਾਲ ਲਗਾਤਾਰ ਸਨੇਹ ਬਣਾਈ ਰੱਖਣਾ, ਵਿਰੋਧੀ ਸੈਕਸ ਪ੍ਰਤੀ ਇਹਨਾਂ ਅੰਦਰ ਖਾਸ ਖਿੱਚ ਪਾਈ ਜਾਂਦੀ ਹੈ। ਜਜ਼ਬਾਤੀ ਹੋ ਕੇ ਇਹ ਕਿਸੇ ਲਈ ਕੁਰਬਾਨ ਹੋਣ ਲਈ ਤਿਆਰ ਬਰ ਤਿਆਰ ਰਹਿੰਦੇ ਹਨ। ਘਰੋਂ ਵਿਰੋਧੀ ਸੈਕਸ ਨਾਲ ਦੌੜ ਜਾਣਾ, ਵਾਅਦੇ ਕਰਨੇ ਅਤੇ ਉਹਨਾਂ ਨੂੰ ਨਿਭਾਉਣ ਲਈ ਤਨ, ਮਨ ਅਤੇ ਧਨ ਵਾਰਨਾ ਇਸੇ ਉਮਰ ਦੇ ਹਿੱਸੇ ਆਉਂਦਾ ਹੈ। ਇਹਨਾਂ ਦਾ ਅਜੇ ਭਾਵੁਕ ਵਿਕਾਸ ਹੋ ਰਿਹਾ ਹੁੰਦਾ ਹੈ ਅਤੇ ਕੀਤੇ ਕੰਮਾਂ ਦੇ ਨਤੀਜਿਆਂ ਬਾਰੇ ਅਸਲੀਅਤ ਤੋਂ ਅਜੇ ਇਹ ਉਮਰ ਅਣਜਾਣ ਹੁੰਦੀ ਹੈ। ਅਜਿਹੇ ਸਮੇਂ ਜ਼ਰੂਰੀ ਹੈ ਕਿ ਬੱਚਿਆਂ ਅੰਦਰ ਅਨੁਸ਼ਾਸ਼ਨ ਬਣਾਈ ਰੱਖਣ ਲਈ ਪ੍ਰੇਰਨ ਦੇ ਯਤਨ ਕੀਤੇ ਜਾਣ, ਉਹਨਾਂ ਨੂੰ ਅਸਲੀਅਤ ਪ੍ਰਤੀ ਜਾਣੂ ਕਰਾਇਆ ਜਾਵੇ, ਤਾਂ ਜੋ ਖਿਆਲ ਅਤੇ ਪੜ੍ਹਾਈ ਤਰਤੀਬਬੱਧ ਹੋ ਜਾਣ। ਉਸਨੂੰ ਚੰਗੀਆਂ ਗੱਲਾਂ ਬਾਰੇ ਜਾਣਕਾਰੀ ਮਿਲਦੀ ਰਹੇ ਅਤੇ ਪੜ੍ਹਾਈ ਨੂੰ ਰੁਟੀਨ ਵਿੱਚ ਕਰਨ ਦੀ ਆਦਤ ਪਾਈ ਜਾਵੇ।

**ਭੋਜਨ (Diet)** :- ਮਾਨਸਿਕ ਇਕਾਗਰਤਾ ਲਈ ਸਾਫ਼-ਸੁਥਰਾ ਅਤੇ ਚੰਗਾ ਭੋਜਨ ਵੀ ਆਪਣਾ ਮਹੱਤਵ ਰੱਖਦਾ ਹੈ। ਘੱਟ ਚਰਬੀ ਵਾਲੇ ਭੋਜਨ ਇਸ ਗਰੁੱਪ ਵਿੱਚ ਡਿਪਰੈਸ਼ਨ ਪੈਦਾ ਕਰਦੇ ਹਨ। ਕੈਫੀਨ ਦੀ ਭੋਜਨ ਦਾ ਅੰਗ ਬਣਾ ਕੇ ਕੀਤੀ ਵਰਤੋਂ ਉਹਨਾਂ ਅੰਦਰ ਉਨੀਂਦਰਾ, ਸਿਰਦਰਦ, ਅਬਰਾਹਟ ਅਤੇ ਉਕਸਾਹਟ ਪੈਦਾ ਕਰੇਗੀ।

**ਅਕਾਊਪੁਣਾ (Boredom)** :- ਕੋਈ ਅਜਿਹਾ ਕੰਮ, ਜਿਹੜਾ ਅਰਥਹੀਣ ਹੈ ਜਾਂ ਉਹ ਬੱਚੇ ਦੀ ਸਮਝ ਤੋਂ ਪਰ੍ਹੇ ਹੈ, ਜਾਂ ਜਿਸ ਵਿੱਚ ਪ੍ਰੇਰਨਾ ਦੀ ਕਮੀ ਹੈ, ਅਕਾਊਪੁਣਾ ਪੈਦਾ ਕਰੇਗਾ। ਅਜਿਹੇ ਸੁਆਲਾਂ ਦੇ ਉੱਤਰ ਵੀ ਚਾਹੀਦੇ ਹਨ ਕਿ ਇਸ ਕੰਮ ਨੂੰ ਕਰਨਾ ਕਿਉਂ ਜ਼ਰੂਰੀ ਹੈ, ਕੀ ਲੋੜ ਹੈ? ਜਦ ਸਪਸ਼ਟ ਹੋ ਜਾਵੇ ਅਤੇ ਨਿਸ਼ਾਨੇ ਸਾਫ਼ ਹੋ ਜਾਣ, ਸਾਧਨ ਵੀ ਸਮਝ ਆ ਜਾਣ ਤਾਂ ਧਿਆਨ ਵੀ ਕੇਂਦਰਤ ਹੋਵੇਗਾ। ਦੂਸਰਾ ਪੜ੍ਹਾਈ ਦਾ ਸਮਾਂ ਨਿਸਚਿਤ ਹੋਵੇ ਅਤੇ ਠੀਕ ਸਮੇਂ ਦੀ ਚੋਣ ਵੀ ਬੇਹੱਦ ਜ਼ਰੂਰੀ ਹੈ। ਇਸ ਨੂੰ ਸਮੇਂ ਦਾ ਰੁਟੀਨ ਬਣਾਇਆ ਜਾਵੇ।

ਉਪਰੋਕਤ ਨੁਕਤਿਆਂ ਤੋਂ ਇਲਾਵਾ ਕੁਝ ਮੈਡੀਕਲ ਖੇਤਰ ਦੀਆਂ ਸਮੱਸਿਆਵਾਂ ਹਨ :-

ਦਿਮਾਗ ਦੇ ਸੈਰੀਬਰਲ ਖੂਨ ਦਾ ਵਗਣਾ (Think Tank) ਜਿਸ ਨੂੰ ਵੱਡੇ ਦਿਮਾਗ ਦੇ ਤੌਰ 'ਤੇ ਵੀ ਜਾਣਿਆ ਜਾਂਦਾ ਹੈ, ਦਿਮਾਗ ਵਿੱਚ ਸੱਟ ਦਾ ਲੱਗਣਾ, ਕਿਸੇ ਫੋੜੇ (Tumer) ਦਾ ਹੋਣਾ, ਸਰੀਰ ਵਿੱਚ ਲੋਹੇ ਦੀ ਕਮੀ, ਕੋਈ ਲੰਬੀ ਬੀਮਾਰੀ, ਅਸਥਾਈ ਰੂਪ ਵਿੱਚ ਸਾਹ ਦਾ ਰੁਕਣਾ, ਮਾਹਵਾਰੀ ਬਾਅਦ ਉੱਭਰੇ ਲੱਛਣ, ਅਵਾਜ਼ਾਂ ਦਾ ਸੁਣਨਾ ਆਦਿ। ਇਹਨਾਂ ਸਭ ਦਾ ਮੈਡੀਕਲ ਚੈੱਕਅਪ ਅਤੇ ਇਲਾਜ ਜ਼ਰੂਰੀ ਹੈ।

**ਮਨੋਵਿਗਿਆਨਕ ਸਮੱਸਿਆਵਾਂ** :- ਤੇਜ਼ਤਾਰਤਾ (Hyperactivity), ਨਸ਼ਿਆਂ ਦੀ ਮਨੋਰੰਜਨ ਲਈ ਵਰਤੋਂ, ਬੇਧਿਆਨੀ (Inattention), ਨੀਂਦ ਦਾ ਘੱਟ ਆਉਣਾ ਜਾਂ ਘੱਟ ਨੀਂਦ ਲੈਣਾ, ਬੱਚਿਆਂ ਨਾਲ ਬਦਫੈਲੀ, ਡਰ ਆਦਿ।

❑❑ *# 98147-32122*



ਕਹਾਣੀ

# ਗਤੀ



- ਗੁਰਬਚਨ ਸਿੰਘ ਭੁੱਲਰ

ਮਾਂ ਦੀ ਗਤੀ ਨਹੀਂ ਸੀ ਹੋਈ। ਜਾਗਦੇ ਨੂੰ ਮਾਂ ਦੀ ਯਾਦ ਹੀ ਆਉਂਦੀ ਪਰ ਸੁੱਤਿਆਂ ਉਹ ਆਪ ਆ ਜਾਂਦੀ। ਸੁਫ਼ਨਾ ਬਣ ਕੇ ਆਉਂਦੀ ਅਤੇ ਪਾਣੀ ਮੰਗਦੀ। ਉਹਦਾ ਦੁੱਧ-ਚਿੱਟਾ ਬਾਣਾ ਚੰਦ ਦੀ ਚਾਨਣੀ ਵਾਂਗ ਜਗ ਰਿਹਾ ਹੁੰਦਾ। ਉਹ ਕਦੀ ਵੀ ਕੋਈ ਹੋਰ ਗੱਲ ਨਾ ਕਰਦੀ, ਬੱਸ ਸੁੱਕੇ ਹੋਏ ਬੁੱਲ੍ਹਾਂ ਉੱਤੇ ਜੀਭ ਫੇਰਦੀ ਅਤੇ ਨਿਰਬਲ ਆਵਾਜ਼ ਵਿੱਚ ਆਖਦੀ, "ਆ ਗਿਆ ਹੈਂ ਛੋਟਿਆ, ਪੁੱਤਰ ਪਾਣੀ ਦੇਹ।"

ਮੇਰੀ ਨੀਂਦ ਟੁੱਟ ਜਾਂਦੀ। ਮਾਂ ਦਾ ਚਾਨਣਾ ਵਜੂਦ ਹਨੇਰੇ ਵਿੱਚ ਘੁਲ ਜਾਂਦਾ। ਮੇਰਾ ਤਨ ਪਸੀਨੇ ਨਾਲ ਗਿੱਲਾ ਹੋਇਆ ਹੁੰਦਾ ਪਰ ਮੂੰਹ ਸੁੱਕਿਆ ਪਿਆ ਹੁੰਦਾ। ਬੁੱਲ੍ਹ ਜਿਵੇਂ ਪਾਟੇ ਹੋਏ ਹੋਣ ਅਤੇ ਜੀਭ ਜਿਵੇਂ ਕਾਠ ਦੀ ਬਣੀ ਹੋਈ ਹੋਵੇ। ਮਾਂ ਦੀ ਤੇਹ ਮੇਰੇ ਸੁੱਕੇ ਸੰਘ ਵਿੱਚ ਕੰਡਿਆਂ ਵਾਂਗ ਚੁਭ ਰਹੀ ਹੁੰਦੀ। ਮੈਂ ਪਾਣੀ ਪੀਂਦਾ। ਮੇਰੀ ਤੇਹ ਤਾਂ ਕੁਝ ਬੁਝ ਜਾਂਦੀ ਪਰ ਮਾਂ ਦੀ ਤੇਹ ਮੱਠੀ ਨਹੀਂ ਸੀ ਪੈਂਦੀ। ਅਗਲੀ ਰਾਤ ਉਹ ਫੇਰ ਸੁੱਕੇ ਹੋਏ ਬੁੱਲ੍ਹਾਂ ਉੱਤੇ ਜੀਭ ਫੇਰਦਿਆਂ ਪਾਣੀ ਆ ਮੰਗਦੀ, "...... ਪੁੱਤਰ, ਪਾਣੀ ਦੇਹ।"

ਮਾਂ ਦੇ ਸੁਫ਼ਨੇ ਨਾਲ ਬੇਹਾਲ ਹੋ ਕੇ ਜਾਗਿਆ ਮੈਂ ਪਾਸੇ ਪਰਤਦਾ ਹੋਇਆ ਸੌਣ ਦਾ ਯਤਨ ਕਰਦਾ ਪਰ ਨੀਂਦ ਇਸ ਪਿੱਛੋਂ ਅੱਖਾਂ ਨਾਲ ਰੁੱਸ ਬੈਠਦੀ।

ਲੋਕ ਆਖਦੇ, ਮਰਨ ਲੱਗੀ ਮਾਂ ਦੀ ਸੁਰਤ ਤੇਰੇ ਵੱਲ ਲੱਗੀ ਹੋਈ ਸੀ, ਇਸੇ ਕਰਕੇ ਉਹ ਤੇਰੇ ਸੁਫ਼ਨਿਆਂ ਵਿੱਚ ਆਉਂਦੀ ਹੈ। ਜਦੋਂ ਉਹ ਦੀ ਜਿੰਦ ਨੇ ਉਡਾਰੀ ਲਾਈ, ਉਹ ਤੈਥੋਂ ਹੀ ਪਾਣੀ ਮੰਗ ਰਹੀ ਸੀ, "ਛੋਟਿਆ, ਪੁੱਤਰ ਪਾਣੀ ਦੇਹ।"

ਭੈਣ-ਭਰਾਵਾਂ ਵਿੱਚੋਂ ਸਭ ਤੋਂ ਛੋਟਾ ਹੋਣ ਕਰਕੇ ਮਾਂ ਨਾਂ ਲੈਣ ਦੀ ਥਾਂ ਛੋਟਾ ਹੀ ਆਖਦੀ ਸੀ। ਜੇ ਕਦੀ ਉਹ ਨਾਂ ਲੈ ਕੇ ਬੁਲਾਉਂਦੀ, ਮੈਨੂੰ ਵੀ ਅਜੀਬ ਲੱਗਦਾ। ਜਿਵੇਂ ਕਿਸੇ ਕਾਰਨ ਵਿੱਥ ਉੱਤੇ ਖਲੋ ਕੇ ਗੱਲ ਕਰ ਰਹੀ ਹੋਵੇ। ਉਹਦੇ ਮੂੰਹੋਂ ਨਿਕਲਦੇ 'ਛੋਟਿਆ' ਵਿੱਚੋਂ ਅਸੀਮ ਮਮਤਾ ਛਲਕਦੀ, ਅਥਾਹ ਮੋਹ ਡੁੱਲ੍ਹ-ਡੁੱਲ੍ਹ ਪੈਂਦਾ।

ਭੈਣ-ਭਰਾ ਮੇਰੇ ਨਾਲ ਮਿੱਠੀ ਈਰਖਾ ਕਰਦੇ ਅਤੇ ਮਾਂ ਨੂੰ ਮਿੱਠੀ ਟਿੱਚਰ ਕਰਦੇ, "ਮਾਂ, ਅਸੀਂ ਸਾਰੇ ਤਾਂ ਦਾਣਿਆਂ ਵੱਟੇ ਵਟਾਏ ਹੋਏ ਹਾਂ, ਤੇਰੀ ਕੁੱਖੋਂ ਤਾਂ ਇਹੋ ਜੰਮਿਆ ਹੈ।"

ਮਾਂ ਆਖਦੀ, "ਪਿਆਰੇ ਤਾਂ ਸਾਰੇ ਹੀ ਬਥੇਰੇ ਹੋ ਪਰ ਇਹ ਮੇਰੀ ਬਚੀ-ਖੁਚੀ ਪੂੰਜੀ ਦੀ ਖ਼ਰੀਦ ਐ.... ਮੇਰਾ ਪੇਟ-ਘਰੋੜੀ ਦਾ ਲਾਡਲਾ।" ਉਹਨਾਂ ਨੂੰ ਉਸੇ ਲਹਿਜੇ ਵਿੱਚ ਚਿੜਾਉਂਦੀ, "ਸੱਚੀ ਗੱਲ ਐ, ਥੋਡੇ ਨਾਲੋਂ ਥੋੜ੍ਹਾ ਜਿਹਾ ਵੱਧ ਪਿਆਰਾ।" ਆਪਣੀ ਉਂਗਲ ਦੇ ਪੋਟੇ ਨੂੰ ਗੂਠੇ ਨਾਲ ਛੋਹ ਕੇ ਹੱਸ ਪੈਂਦੀ, "ਬੱਸ ਐਵੇਂ ਐਨਾ ਕੁ ਵੱਧ ਪਿਆਰਾ।" ਨਾਲ ਹੀ ਅਸੀਂ ਸਾਰੇ ਵੀ ਹੱਸ ਪੈਂਦੇ।

ਇਸੇ ਕਰਕੇ ਜਦੋਂ ਮਾਂ ਨੇ ਪਾਣੀ ਮੰਗਿਆ, ਮੇਰਾ ਨਾਂ ਲੈ ਕੇ ਹੀ ਮੰਗਿਆ, "ਛੋਟਿਆ, ਪੁੱਤਰ ਪਾਣੀ ਦੇਹ।"

ਵੱਡੇ ਭਾਈ ਨੇ ਪਾਣੀ ਦਾ ਚਮਚਾ ਬੁੱਲ੍ਹਾਂ ਨੂੰ ਛੁਹਾਇਆ ਤਾਂ ਉਹਨੇ ਅੱਧ-ਸੁਰਤੀ ਨੂੰ ਇਕਾਗਰ ਕਰਨ ਦਾ ਅਤੇ ਅੱਖਾਂ ਖੋਲ੍ਹਣ ਦਾ ਯਤਨ ਕੀਤਾ। ਉਹ ਆਪਣੇ ਚੁਫ਼ੇਰੇ ਪਸਰੀ ਧੁੰਦ ਵਿੱਚੋਂ ਉਹਦਾ ਚਿਹਰਾ ਪਛਾਣ ਗਈ ਲੱਗਦੀ ਸੀ। ਡੁੱਬਦੇ ਬੋਲਾਂ ਵਿੱਚ ਪੁੱਛਿਆ, "ਆਇਆ ਨਹੀਂ.... ਛੋਟਾ......ਅਜੇ.....?"

ਭਾਈ ਬੋਲਿਆ, "ਆਉਂਦਾ ਹੈ ਛੋਟਾ ਵੀ ਮਾਂ, ਲੈ ਤੂੰ ਪਾਣੀ ਪੀ।" ਉਹਨੇ ਪਾਣੀ ਦਾ ਚਮਚਾ ਮਾਂ ਦੇ ਖੁੱਲ੍ਹੇ ਬੁੱਲ੍ਹਾਂ ਵਿੱਚ ਪਾ ਦਿੱਤਾ। ਸਾਰਾ ਪਾਣੀ ਖਾਖ ਵਿੱਚੋਂ ਬਾਹਰ ਡੁੱਲ੍ਹ ਗਿਆ ਅਤੇ ਮਾਂ ਦਾ ਸਿਰ ਇੱਕ ਪਾਸੇ ਨੂੰ ਡਿੱਗ ਪਿਆ। ਖ਼ੇਡ ਖ਼ਤਮ ਹੋ ਗਈ। ਮਾਂ ਤਿਹਾਈ ਹੀ ਲੰਮੇ ਪੰਧ ਉੱਤੇ ਤੁਰ ਗਈ।

ਮੈਨੂੰ ਘਰੋਂ ਗਿਆ ਇਸ ਵਾਰ ਤਿੰਨ ਦਿਨ ਹੋ ਗਏ ਸਨ। ਮੇਰੇ ਜ਼ਿਲ੍ਹੇ ਦੇ ਇੱਕ ਹਲਕੇ ਤੋਂ ਵਿਧਾਨ ਸਭਾ ਲਈ ਉਪ ਚੋਣ ਹੋ ਰਹੀ ਸੀ। ਪਿਛਲੀਆਂ ਚੋਣਾਂ ਵੇਲੇ ਇੱਥੋਂ ਜਿੱਤਿਆ ਵਿਧਾਇਕ ਉਸ ਪਿੱਛੋਂ ਹੋਈਆਂ ਲੋਕ ਸਭਾ ਦੀਆਂ ਚੋਣਾਂ ਵਿੱਚ ਸਾਂਸਦ ਬਣ ਗਿਆ ਸੀ। ਆਪਣੇ ਅਖ਼ਬਾਰ ਦਾ ਜ਼ਿਲ੍ਹਾ ਪੱਤਰ ਪ੍ਰੇਰਕ ਹੋਣ ਕਰਕੇ ਮੈਂ ਇਨ੍ਹੀਂ ਦਿਨੀਂ ਬਹੁਤਾ ਧਿਆਨ ਇਸੇ ਚੋਣ ਵੱਲ ਦੇ ਰਿਹਾ ਸੀ। ਇੱਕ ਪਾਰਟੀ ਦੇ ਵੱਡੇ ਆਗੂ ਨੇ ਸਾਲਾ ਉਮੀਦਵਾਰ ਬਣਾਇਆ ਸੀ ਅਤੇ ਦੂਜੀ ਦੇ ਵੱਡੇ ਆਗੂ ਨੇ ਭਣੋਈਆ। ਇਸ ਸਿੰਗ ਫਸਵੇਂ ਮੁਕਾਬਲੇ ਵਿੱਚ ਬਾਕੀ ਸਭ ਖ਼ਬਰਾਂ ਪਿੱਛੇ ਰਹਿ ਗਈਆਂ ਸਨ। ਮੈਂ ਸਵੇਰੇ ਸੁਵਖ਼ਤੇ ਘਰੋਂ ਨਿਕਲਦਾ ਅਤੇ ਸ਼ਾਮ ਨੂੰ, ਕਦੀ ਕਦੀ ਤਾਂ ਰਾਤ ਪਈ ਤੋਂ ਪਰਤਦਾ।

ਸੰਪਾਦਕ ਦਾ ਸੁਝਾਅ ਸੀ ਕਿ ਮੈਂ ਮੁੱਖ ਉਮੀਦਵਾਰਾਂ ਦਾ ਪੂਰੇ ਦਿਨ ਦਾ ਰੁਝੇਵਾਂ ਲਿਖ ਭੇਜਾਂ। ਉਹਨਾਂ ਦਾ ਦਿਸਦਾ ਹਾਲ ਅਤੇ ਜਿੱਥੋਂ ਤੱਕ ਹੋ ਸਕੇ, ਉਹਨਾਂ ਦੇ ਪਰਦੇ ਪਿਛਲੇ ਕਾਰਨਾਮੇ। ਮਾਇਆ ਦੇ ਗੱਫ਼ੇ ਤੇ ਨਸ਼ਿਆਂ ਦਾ ਪ੍ਰਸ਼ਾਦ। ਮਿੰਨਤਾਂ ਤੇ ਧਮਕੀਆਂ। ਪਾਰਟੀਆਂ ਦੇ ਗੁੰਡੇ ਪੱਗਾਂ ਸਿਰਾਂ ਉੱਤੇ ਬੰਨ੍ਹਣ ਦੀ

ਥਾਂ ਮੋਢਿਆਂ ਉੱਤੇ ਰੱਖੀ ਫਿਰਦੇ ਸਨ। ਤਕੜੇ ਦੇ ਪੈਰਾਂ ਉੱਤੇ ਰੱਖਣ ਵਿੱਚ ਉਹਨਾਂ ਨੂੰ ਕੋਈ ਸ਼ਰਮ ਨਹੀਂ ਸੀ ਤੇ ਮਾੜੇ ਦੇ ਗੱਲ ਵਿੱਚ ਪਾਉਣ ਤੋਂ ਉਹਨਾਂ ਨੂੰ ਕੋਈ ਸੰਕੋਚ ਨਹੀਂ ਸੀ। ਸਵੇਰ ਤੋਂ ਡੂੰਘੀ ਰਾਤ ਤੱਕ ਸਾਲੇ ਅਤੇ ਭਣੋਈਏ ਦੇ ਵੰਨ-ਸੁਵੰਨੇ ਰੰਗ ਦੇਖਦਿਆਂ, ਇਸ ਵਾਰ ਮੈਂ ਇਕੱਠੇ ਤਿੰਨ ਦਿਨ ਘਰੋਂ ਬਾਹਰ ਰਿਹਾ। ਚੌਥੇ ਦਿਨ ਘਰ ਪਰਤਿਆ ਤਾਂ ਮਾਂ ਦੀ ਅਰਥੀ ਚੁੱਕਣ ਦੀ ਤਿਆਰੀ ਹੋ ਰਹੀ ਸੀ। ਅੰਮ੍ਰਿਤ ਵੇਲੇ ਉਹਦੇ ਪ੍ਰਾਣ-ਪੰਖੇਰੂ ਉਡਾਰੀ ਲਾ ਗਏ ਸਨ। ਇੱਧਰ-ਉੱਧਰ ਮੇਰੀ ਭਾਲ ਹੁੰਦੀ ਰਹੀ। ਆਖ਼ਰ ਮੇਰੇ ਵੇਲੇ-ਸਿਰ ਮੁੜਨ ਦੀ ਆਸ ਮੁਕਾ ਕੇ ਉਹ ਮਿੱਟੀ ਸਮੇਟਣ ਲੱਗੇ ਸਨ।

ਮੈਂ ਪਰਤਿਆ ਤਾਂ ਸਭ ਦਾ ਧਿਆਨ ਮੇਰੇ ਵੱਲ ਹੋਣਾ ਸੁਭਾਵਿਕ ਸੀ। ਅੱਖਾਂ ਪੂੰਝਦੇ ਉਹ ਇੱਕੋ ਗੱਲ ਦੱਸ ਰਹੇ ਸਨ, ਤੈਥੋਂ ਪਾਣੀ ਮੰਗਦੀ ਤੁਰ ਗਈ ਮਾਂ।

ਮੈਂ ਪਛਤਾਉਂਦਾ, ਜੇ ਘਰ ਹੁੰਦਾ, ਮਾਂ ਦੇ ਮੂੰਹ ਵਿੱਚ ਪਾਣੀ ਤਾਂ ਪਾ ਦਿੰਦਾ। ਭਾਵੇਂ ਮੇਰਾ ਪਾਣੀ ਭਾਈ ਦੇ ਪਾਣੀ ਨਾਲੋਂ ਵੱਧ ਕਾਰਗਰ ਨਹੀ ਸੀ ਹੋਣਾ, ਮਾਂ ਦੀ ਅੰਤਿਮ ਇੱਛਾ ਤਾਂ ਪੂਰੀ ਹੋ ਜਾਂਦੀ। ਫੇਰ ਉਸਨੂੰ ਮੇਰੇ ਸੁਫ਼ਨਿਆਂ ਵਿੱਚ ਇਉਂ ਤਿਹਾਈ ਨਾ ਭਟਕਣਾ ਪੈਂਦਾ।

ਇਹ ਅਜਿਹਾ ਪਛਤਾਵਾ ਸੀ ਜਿਸ ਦਾ ਨਾ ਕੋਈ ਉਪਾਅ ਸੀ ਤੇ ਨਾ ਅੰਤ। ਰੋਜ਼ ਸਵੇਰੇ ਮੈਂ ਪਾਪ-ਬੋਧ ਨਾਲ ਉਠਦਾ। ਇਸ ਵਿੱਚ ਭਾਵੇਂ ਮੇਰਾ ਕੋਈ ਦੋਸ਼ ਨਹੀਂ ਸੀ ਪਰ ਮਾਂ ਦੀ ਰੂਹ ਭਟਕ ਤਾਂ ਮੇਰੇ ਕਾਰਨ ਹੀ ਰਹੀ ਸੀ। ਜਦੋਂ ਫੁੱਲ ਜਲ ਵਿੱਚ ਪ੍ਰਵਾਹੇ ਸਨ, ਲੋਕ ਮਾਂ ਦੀ ਸੰਸਾਰਿਕ ਯਾਤਰਾ ਦਾ ਅੰਤ ਹੋ ਗਿਆ ਆਖਦੇ ਸਨ। ਫੁੱਲ ਪਾਉਣ ਦਾ ਇੱਕ ਮਨੋਰਥ ਜਿਉਂਦਿਆਂ ਨੂੰ ਇਹ ਅਹਿਸਾਸ ਕਰਾਉਣਾ ਹੁੰਦਾ ਹੈ ਕਿ ਜਾਣ ਵਾਲੇ ਦੀ ਵਿਦਾਇਗੀ ਹੋ ਗਈ। ਪਰਿਵਾਰ ਨਾਲੋਂ, ਸੰਸਾਰ ਨਾਲੋਂ ਉਸਦੇ ਨਾਤੇ ਦੀ ਆਖਰੀ ਤੰਦ ਟੁੱਟ ਗਈ। ਫੁੱਲ ਤਾਰਨ ਪਿੱਛੋਂ ਵੀ, ਪਰ ਮੇਰੇ ਮਨ ਵਿੱਚ ਤਾਂ ਇਹ ਭਾਵਨਾ ਪੈਦਾ ਹੀ ਨਾ ਹੋਈ ਅਤੇ ਨਾ ਹੀ ਅੰਤਿਮ ਰਸਮਾਂ ਸਮੇਂ ਸਭ ਵੱਲੋਂ ਮਿਲ ਕੇ ਪ੍ਰਮਾਤਮਾ ਅੱਗੇ ਕੀਤੀ ਗਈ 'ਅਰਦਾਸ' ਪ੍ਰਵਾਨ ਹੋਈ ਲੱਗਦੀ ਸੀ। ਕਿੱਥੇ ਮਿਲੀ ਜਿਉਂਦਿਆਂ ਨੂੰ ਭਾਣਾ ਮੰਨਣ ਦੀ ਸ਼ਕਤੀ। ਮੈਨੂੰ ਤਾਂ ਮਿਲੀ ਹੀ ਨਹੀਂ ਸੀ। ਨਾ ਮਰਨ ਵਾਲੀ ਨੂੰ ਉਹਨੇ ਆਪਣੇ ਚਰਨਾਂ ਵਿੱਚ ਨਿਵਾਸ ਦਿੱਤਾ ਲੱਗਦਾ ਸੀ। ਨਹੀਂ ਤਾਂ ਮਾਂ ਮੇਰੇ ਸੁਫ਼ਨਿਆਂ ਵਿੱਚ ਮੁੜ-ਮੁੜ ਕਿਉਂ ਆਉਂਦੀ। 'ਜਨ ਕੀ ਅਰਦਾਸ' ਬਿਰਥੀ ਹੀ ਚਲੀ ਗਈ ਸੀ।

ਮੇਰਾ ਕੰਮ ਹੀ ਅਜਿਹਾ ਸੀ, ਪਤਾ ਨਹੀਂ ਕਦੋਂ, ਕਿੱਥੇ ਜਾਣਾ ਪੈ ਜਾਵੇ। ਇਹ ਵੀ ਪਤਾ ਨਹੀਂ ਸੀ, ਕਿੰਨਾ ਚਿਰ ਘਰੋਂ ਬਾਹਰ ਬੀਤ ਜਾਵੇ। ਯੂਨੀਵਰਸਿਟੀ ਵਿੱਚ ਪੜ੍ਹਦਿਆਂ ਮੈ ਸਮਾਜਕ ਸਮੱਸਿਆਵਾਂ ਬਾਰੇ, ਲੋਕਾਂ ਦੀਆਂ ਮੁਸ਼ਕਿਲਾਂ ਬਾਰੇ ਲਿਖਣ ਲੱਗ ਪਿਆ ਸੀ। ਮੈਨੂੰ ਦੂਹਰੀ ਤਸੱਲੀ ਹੁੰਦੀ। ਸਾਧਾਰਨ ਜੀਵਨ ਨੂੰ ਮੈਂ ਹਾਕਮਾਂ ਤੇ ਪਾਠਕਾਂ ਦੀ ਨਜ਼ਰ ਵਿੱਚ ਲਿਆ ਰਿਹਾ ਸੀ ਅਤੇ ਆਮ ਵਿਦਿਆਰਥੀਆਂ ਦੇ ਉਲਟ ਮੇਰੀ ਪਛਾਣ ਬਣਦੀ ਜਾ ਰਹੀ ਸੀ। ਪੜ੍ਹਾਈ ਖ਼ਤਮ ਹੋਣ ਮਗਰੋਂ ਭਾਵੇਂ ਮੇਰੇ ਸਾਹਮਣੇ ਕਈ ਰਾਹ ਸਨ, ਪਰ ਲਿਖਣ ਦੀ ਆਪਣੀ ਚਾਹ ਅਤੇ ਕਲਮ ਦੇ ਪ੍ਰਭਾਵ ਤੋਂ ਪ੍ਰੇਰਿਤ ਹੋ ਕੇ ਮੈਂ ਪੱਤਰਕਾਰੀ ਵਿੱਚ ਦਾਖ਼ਲਾ ਲੈ ਲਿਆ।

ਸਬੱਬ ਅਜਿਹਾ ਬਣਿਆ ਕਿ ਇਧਰ ਮੇਰਾ ਕੋਰਸ ਪੂਰਾ ਹੋਇਆ ਅਤੇ ਉੱਧਰ 'ਜਨ-ਮੰਚ' ਅਖ਼ਬਾਰ ਦਾ ਸਾਡੇ ਜਿਲ੍ਹੇ ਦਾ ਪੱਤਰ ਪ੍ਰੇਰਕ ਕੰਮ ਤੋਂ ਹਟਾ ਦਿੱਤਾ ਗਿਆ। ਦੋਸ਼ ਸੀ ਕਿ ਉਹਨੇ ਆਪਣੀ ਕਲਮ ਨੂੰ ਪੈਸੇ ਹੁੰਝਣ ਦਾ ਵਸੀਲਾ ਬਣਾਇਆ ਹੋਇਆ ਸੀ। ਕਿਸੇ ਦੀ ਜੇਬ ਉਹ ਵਿਰੋਧ ਵਿੱਚ ਨਾ ਲਿਖਣ ਦੇ ਇਕਰਾਰ ਨਾਲ ਝਾੜ ਲੈਂਦਾ ਅਤੇ ਕਿਸੇ ਦੇ ਪੱਖ ਵਿੱਚ ਲਿਖ ਕੇ ਉਹਦੀ ਤਸੱਲੀ ਦਾ ਮੁੱਲ ਮੰਗ ਲੈਂਦਾ। ਨਵਾਂ ਪੱਤਰ ਪ੍ਰੇਰਕ ਰੱਖਣ ਸਮੇਂ ਪੱਤਰਕਾਰੀ ਦੀ ਡਿਗਰੀ ਦੇ ਨਾਲ-ਨਾਲ ਮੇਰੀਆਂ ਅਖ਼ਬਾਰੀ ਲਿਖ਼ਤਾਂ ਦੀ ਫ਼ਾਈਲ ਵੀ ਬਹੁਤ ਕੰਮ ਆਈ।

ਘਰ ਵਾਲੇ ਮੇਰੇ ਕੰਮ ਨੂੰ ਚੌਵੀ ਘੰਟੇ ਦਾ ਝੰਜਟ ਆਖਦੇ। ਪਰ ਮੈਨੂੰ ਪੱਤਰਕਾਰੀ ਦੀ ਧੁਨ ਵਿੱਚ ਵੇਲੇ-ਕੁਵੇਲੇ ਕਿਧਰੇ ਵੀ ਜਾਣ ਔਖਾ ਨਹੀਂ ਸੀ ਲੱਗਦਾ। ਅੱਧੀ ਰਾਤ ਕਿਤੇ ਕੁਝ ਹੋ ਜਾਂਦਾ, ਮੈਂ ਸਕੂਟਰ ਕੱਢ ਲੈਂਦਾ। ਕੋਈ ਘਟਨਾ, ਕੋਈ ਦੁਰਘਟਨਾ, ਕੋਈ ਲੜਾਈ-ਝਗੜਾ, ਕੁਝ ਵੀ, ਕਿਤੇ ਵੀ, ਕਦੋਂ ਵੀ ਵਾਪਰ ਸਕਦਾ ਸੀ। ਉਹਦੀ ਤਹਿ ਤੱਕ ਜਾਣਾ ਮੇਰੇ ਲਈ ਅਖ਼ਬਾਰੀ ਫਰਜ਼ ਹੀ ਨਹੀਂ ਸੀ ਹੁੰਦਾ, ਸਮਾਜਕ ਜ਼ਿੰਮੇਵਾਰੀ ਵੀ ਹੁੰਦੀ।

ਮਾਂ ਦੇ ਚਲਾਣੇ ਨਾਲ ਜ਼ਰੂਰ ਪਹਿਲੀ ਵਾਰ ਇਹ ਅਹਿਸਾਸ ਹੋਇਆ ਕਿ ਅਤੇ-ਪਤੇ ਤੋਂ ਬਿਨਾਂ ਘਰੋਂ ਬਾਹਰ ਰਹਿਣਾ ਕਦੀ-ਕਦੀ ਕਿੰਨਾ ਦੁਖ਼ਦਾਈ ਵੀ ਹੋ ਸਕਦਾ ਹੈ। ਕੋਈ ਇੱਕ ਟਿਕਾਣਾ ਦੱਸੇ ਬਿਨਾਂ ਘਰੋਂ ਗਏ ਬੰਦੇ ਨੂੰ ਲੱਭਣ ਵਾਲੇ ਲੱਭਣ ਵੀ ਤਾਂ ਕਿੱਥੇ ਲੱਭਣ।

ਮਗਰੋਂ ਜੇਬੀ ਫ਼ੋਨ ਦਾ ਯੁੱਗ ਆਇਆ। ਦੇਖਦਿਆਂ ਹੀ ਦੇਖਦਿਆਂ ਉਹਦਾ ਪ੍ਰਵੇਸ਼ ਸਾਡੇ ਇਲਾਕੇ ਦੇ ਪਿੰਡਾਂ ਤੱਕ ਹੋ ਗਿਆ। ਮੇਰਾ ਪਛਤਾਵਾ ਤਾਂ ਵਧਣਾ ਹੀ ਹੋਇਆ। ਜੇ ਜੇਬੀ ਫੋਨ ਦੀ ਸਹੂਲਤ ਕੁਝ ਸਮਾਂ ਪਹਿਲਾਂ ਮੇਰੇ ਵਰਗਿਆਂ ਤੱਕ ਪੁੱਜਦੀ ਹੋ ਜਾਂਦੀ, ਮੈਂ ਕਿਤੇ ਵੀ ਹੁੰਦਾ, ਮਾਂ ਦੇ ਮੂੰਹ ਵਿੱਚ ਪਾਣੀ ਪਾਉਣ ਲਈ ਪਹੁੰਚ ਗਿਆ ਹੁੰਦਾ। ਮਾਂ ਬਿਰਧ ਤਾਂ ਹੋ ਹੀ ਚੁੱਕੀ ਸੀ। ਸਰੀਰ ਡੋਬੇ-ਸੋਕੇ ਰਹਿੰਦਾ, ਤਾਂ ਵੀ ਮੇਰੇ ਜਾਣ ਸਮੇਂ ਅਜਿਹਾ ਕੋਈ ਸੰਸਾ ਨਹੀਂ ਸੀ ਕਿ ਉਹ ਅਚਾਨਕ ਢਿੱਲੀ ਹੋ ਕੇ ਕਿਸੇ ਓਹੜ-ਪੋਹੜ ਤੋਂ ਪਹਿਲਾਂ ਹੀ ਤੁਰ ਜਾਵੇਗੀ। ਮੇਰੀ ਉਡੀਕ ਦਾ ਮੌਕਾ ਵੀ ਉਹਨੂੰ ਨਾ ਮਿਲਿਆ। ਜਦੋਂ ਮਾਂ ਨੇ ਆਖਿਆ ਸੀ,



"ਛੋਟਿਆ, ਪੁੱਤਰ ਪਾਣੀ ਦੇਹ" ਮੈਂ ਹਾਜ਼ਰ ਹੁੰਦਾ ਤਾਂ ਮਾਂ ਦੀ ਰੂਹ ਤ੍ਰਿਪਤ ਹੋ ਜਾਂਦੀ। ਮਰਨ ਪਿੱਛੋਂ ਉਹਨੂੰ ਇਉਂ ਭਟਕਣਾ ਨਾ ਪੈਂਦਾ। ਤੇਹ ਨਾਲ ਬੇਹਾਲ ਉਹ ਮੇਰੇ ਸੁਫ਼ਨਿਆਂ ਵਿੱਚ ਆ-ਆ ਕੇ ਪਾਣੀ ਨਾ ਮੰਗਦੀ।

ਕਈ ਲੋਕ ਆਖਦੇ, ਜੇ ਕਦੀ ਸੁਫ਼ਨੇ ਵਿੱਚ ਤੇਰੇ ਹੱਥੋਂ ਮਾਂ ਦੇ ਮੂੰਹ ਵਿੱਚ ਪਾਣੀ ਪੈ ਜਾਵੇ, ਉਹਦੀ ਤੇਹ ਤ੍ਰਿਪਤ ਹੋ ਜਾਵੇ। ਭਟਕ ਰਹੀ ਉਹਦੀ ਆਤਮਾ ਦੀ ਗਤੀ ਹੋ ਜਾਵੇ ਅਤੇ ਉਹ ਤੇਰੇ ਸੁਫ਼ਨਿਆਂ ਵਿੱਚ ਆਉਣੋਂ ਹਟ ਜਾਵੇ ਪਰ ਮੇਰਾ ਸੁਫ਼ਨਾ ਤਾਂ ਸੁੱਕੇ ਬੁੱਲ੍ਹਾਂ ਉੱਤੇ ਜੀਭ ਫੇਰਦੀ ਮਾਂ ਦੇ ਟੁਟਦੇ ਬੋਲਾਂ, "ਛੋਟਿਆ.... ਪੁੱਤਰ.... ਪਾਣੀ ਦੇ...." ਨਾਲ ਹੀ ਟੁੱਟ ਜਾਂਦਾ। ਸੁਫ਼ਨੇ ਨੂੰ ਹੋਰ ਲੰਮਾ ਕਰ ਲੈਣਾ ਅਤੇ ਮਾਂ ਦੇ ਬੋਲਾਂ ਨਾਲ ਜਾਗਣ ਦੀ ਥਾਂ ਸੁੱਤਾ ਰਹਿ ਕੇ ਤਿਹਾਈ ਮਾਂ ਨੂੰ ਪਾਣੀ ਪਿਆ ਦੇਣਾ ਮੇਰੇ ਵੱਸ ਤਾਂ ਨਹੀਂ ਸੀ। ਮਾਂ ਦੇ ਪਾਣੀ ਮੰਗਣ ਨਾਲ ਹੀ ਨੀਂਦ ਟੁੱਟ ਜਾਂਦੀ ਅਤੇ ਸੁਫ਼ਨਾ ਮੁੱਕ ਜਾਂਦਾ। ਮਾਂ ਨੂੰ ਪਾਣੀ ਪਿਆਉਣ ਦਾ ਮੌਕਾ ਕਿੱਥੋਂ ਮਿਲਦਾ।

ਕਈ ਲੋਕ ਸਲਾਹ ਦਿੰਦੇ, ਤੂੰ ਪਹੋਏ ਜਾ ਕੇ ਮਾਂ ਦੀ 'ਗਤੀ' ਕਰਵਾ ਆ ਪਰ ਮੈਨੂੰ ਅਜੇਹਾ ਸਭ ਕੁਝ ਅੰਧ-ਵਿਸ਼ਵਾਸ ਅਤੇ ਤਰਕਹੀਣ ਲੱਗਦਾ। ਮੌਤ ਮਗਰੋਂ ਕੋਈ ਆਤਮਾ ਸਰੀਰ ਵਿੱਚੋਂ ਉਡਾਰੀ ਨਹੀਂ ਲਾਉਂਦੀ ਜੋ ਅਤ੍ਰਿਪਤੀ ਦੀ ਹਾਲ ਵਿੱਚ ਭਟਕਦੀ ਰਹੇ ਅਤੇ ਤ੍ਰਿਪਤੀ ਦੀ ਸੂਰਤ ਵਿੱਚ ਸ਼ਾਂਤ ਹੋ ਜਾਵੇ। ਮੈਂ ਸਮਝਦਾ, ਆਖ਼ਰੀ ਸਮੇਂ ਜਾਂਦੇ ਦੇ ਮੂੰਹ ਵਿੱਚ ਪਾਣੀ ਨਾ ਪਾ ਸਕਣ ਦਾ ਪਛਤਾਵਾ ਸੁਫ਼ਨਾ ਬਣ ਕੇ ਪ੍ਰਗਟ ਹੁੰਦਾ ਹੈ। ਇਸ ਵਿੱਚ ਗਤੀ-ਬੇਗਤੀ ਕਿੱਥੋਂ ਆ ਗਈ। ਤਾਂ ਵੀ ਕਈ ਵਾਰ ਮੈਂ ਦੁਬਿਧਾ ਵਿੱਚ ਪੈ ਜਾਂਦਾ। ਮੇਰੇ ਸੁਫ਼ਨਿਆਂ ਵਿੱਚ ਹੀ ਸਹੀ, ਮਾਂ ਆਖ਼ਰ ਭਟਕ ਤਾਂ ਰਹੀ ਸੀ। ਜੇ ਭਲਾ ਕਿਸੇ ਹੀਲੇ ਉਹਦੀ ਭਟਕਣ ਮੁੱਕ ਸਕੇ। ਜੇ ਭਲਾ ਕਿਸੇ ਰੀਤ-ਰਸਮ ਦੇ ਮਨੋਵਿਗਿਆਨਕ ਪ੍ਰਭਾਵ ਸਦਕਾ ਮੈਨੂੰ ਇਹ ਸੁਫ਼ਨਾ ਆਉਣਾ ਬੰਦ ਹੋ ਜਾਵੇ।

ਪਰ ਮਾਂ ਦੀ ਗਤੀ ਦਾ ਉਹ ਜੋ ਢੰਗ ਦੱਸਦੇ, ਉਹ ਮੈਨੂੰ ਹਾਸੋਹੀਣਾ ਲੱਗਦਾ। ਉਸ ਉੱਤੇ ਵਿਸ਼ਵਾਸ ਕਰਨਾ ਤਾਂ ਦੂਰ ਦੀ ਗੱਲ ਸੀ, ਮੈਂ ਆਪਣੀ ਨਜ਼ਰ 'ਚ ਆਪ ਹੀ ਮੂਰਖ ਲੱਗਣਾ ਸੀ। ਘਰੋਂ ਸਫ਼ਰ ਦੀ ਪੂਰੀ ਤਿਆਰੀ ਕਰ ਕੇ ਮਾਂ ਦੇ ਸਿਵੇ ਕੋਲ ਆਖਣਾ ਹੋਵੇਗਾ, ਮਾਂ ਚੱਲ ਉੱਠ, ਆਪਾਂ ਪਹੋਏ ਚੱਲੀਏ। ਸਕੂਟਰ ਦੀ ਪਿਛਲੀ ਸੀਟ ਝਾੜ-ਪੂੰਝ ਕੇ ਕਹਿਣਾ ਹੋਵੇਗਾ, ਬੈਠ ਮਾਂ ਠੀਕ ਹੋ ਕੇ। ਟੱਬਰ ਨੇ ਆਪਣੇ ਆਪਣੇ ਰਿਸ਼ਤੇ ਅਨੁਸਾਰ ਸੰਬੋਧਨ ਕਰਦਿਆਂ ਉਹਨੂੰ ਪ੍ਰਲੋਕ ਵਾਲੇ ਟਿਕਾਣੇ ਪਹੁੰਚਣ ਲਈ ਵਿਦਾ ਕਰਨਾ ਹੋਵੇਗਾ। ਸਟੇਸ਼ਨ ਕੋਲ ਸਕੂਟਰ ਖੜ੍ਹਾ ਕਰਕੇ ਮਾਂ ਨੂੰ ਉੱਤਰਨ ਲਈ ਕਹਿਣਾ ਪਵੇਗਾ। ਪਲੇਟਫ਼ਾਰਮ ਉੱਤੇ ਉਹਨੂੰ ਕਿਸੇ ਅਜਿਹੀ ਨਿਵੇਕਲੀ ਥਾਂ ਬਿਠਾਉਣਾ ਹੋਵੇਗਾ ਜਿਸ ਨੂੰ ਖ਼ਾਲੀ ਸਮਝ ਕੇ ਕਿਸੇ ਹੋਰ ਦੇ ਆ ਬੈਠਣ ਦੀ ਸੰਭਾਵਨਾ ਨਾ ਹੋਵੇ। ਟਿਕਟਾਂ ਦੋ ਲੈਣੀਆਂ ਹੋਣਗੀਆਂ, ਇੱਕ ਆਪਣੀ ਅਤੇ ਦੂਜੀ ਮਾਂ ਦੀ। ਗੱਡੀ ਆਈ ਤੋਂ ਆਵਾਜ਼ ਦੇਣੀ ਹੋਵੇਗੀ, ਆ ਮਾਂ, ਚੜ੍ਹੀਏ, ਗੱਡੀ ਆ ਗਈ।

ਉਹ ਦੱਸਦੇ, ਗੱਡੀ ਵਿੱਚ ਸੀਟ ਜੇ ਖ਼ਾਲੀ ਨਾ ਵੀ ਹੋਈ, ਕੋਈ ਮੁਸ਼ਕਲ ਨਹੀਂ ਆਵੇਗੀ। ਜਦੋਂ ਕਹੇਂਗਾ, ਮੈਂ ਮਾਂ ਨੂੰ ਲੈ ਕੇ ਪਹੋਏ ਚੱਲਿਆ ਹਾਂ, ਕੋਈ ਨਾ ਕੋਈ ਝੱਟ ਖੜ੍ਹਾ ਹੋ ਜਾਵੇਗਾ। ਇਸ ਰੀਤ ਬਾਰੇ ਸਭ ਜਾਣਦੇ ਹਨ। ਲੋਕ ਗਤੀ ਲਈ ਜਾਣ ਵਾਲਿਆਂ ਵਾਸਤੇ ਸੀਟ ਵਿਹਲੀ ਕਰਨ ਨੂੰ ਪੁੰਨ ਸਮਝਦੇ ਹਨ। ਗੱਡੀ ਤੋਂ ਉੱਤਰ ਕੇ ਉਹਨੂੰ ਇਉਂ ਹੀ ਨਾਲ-ਨਾਲ ਤੋਰਦਿਆਂ ਸਟੇਸ਼ਨ ਤੋਂ ਪਹੋਏ ਤੱਕ ਲਿਜਾਣਾ ਹੋਵੇਗਾ। ਉੱਥੇ ਪੰਡਿਤ ਆਪੇ ਪੂਜਾ-ਪਾਠ ਕਰਨ ਦੇਣਗੇ। ਪੂਜਾ ਦੀ ਸਮਾਪਤੀ ਮਗਰੋਂ ਮਾਂ ਸਭੇ ਰਿਸ਼ਤੇ ਤੋੜ ਕੇ ਉੱਥੇ ਰਹਿ ਜਾਵੇਗੀ, ਤੂੰ ਇਕੱਲਾ ਪਿੰਡ ਆ ਜਾਵੀਂ।

ਪੰਡਤ ਗੋਪਾਲ ਦਾਸ ਨੂੰ ਪਤਾ ਲੱਗਿਆ ਤਾਂ ਉਹਨੇ ਕਿਹਾ, "ਜੇ ਤੂੰ ਮਾਂ ਦੀ ਪੱਕੀ ਗਤੀ ਕਰਵਾਉਣੀ ਹੈ ਤਾਂ ਥੋੜ੍ਹਾ ਚਿਰ ਹੋਰ ਠਹਿਰ ਜਾ। ਚੇਤਰ ਦੀ ਚੌਦਸ ਨੂੰ ਪਹੋਏ ਦੇ ਫਲਗੂ ਤੀਰਥ ਜਾਈਂ। ਬੜਾ ਮਹਾਤਮ ਹੈ ਫਲਗੂ ਤੀਰਥ ਦਾ। ਗਤੀ ਲਈ ਪੁਰਾਤਨ ਕਾਲ ਤੋਂ ਗਯਾ ਜੀ ਨੂੰ ਪਵਿੱਤਰ ਸਥਾਨ ਮੰਨਿਆ ਜਾਂਦਾ ਸੀ। ਉੱਥੋਂ ਦੇ ਹੀ ਸਨ ਫਲਗੂ ਜੀ ਰਿਸ਼ੀ। ਸੀਤਾ ਮਾਤਾ ਨੇ ਵੀ ਸ਼੍ਰੀ ਰਾਮ ਜੀ ਦੀ ਆਗਿਆ ਨਾਲ ਪਿਤਾ ਜਨਕ ਦੀ ਗਤੀ ਗਯਾ ਜੀ ਪਹੁੰਚ ਕੇ ਹੀ ਕਰਵਾਈ ਸੀ। ਫਲਗੂ ਰਿਸ਼ੀ ਪਹੋਏ ਵਿਆਹੇ ਹੋਏ ਸਨ। ਇੱਕ ਵਾਰ ਪਹੋਏ ਦੇ ਲੋਕਾਂ ਨੇ ਉਹਨਾਂ ਨੂੰ ਗਯਾ ਜੀ ਪਹੁੰਚਣ ਵਿੱਚ ਆਉਂਦੀਆਂ ਦੁਸ਼ਵਾਰੀਆਂ ਬਾਰੇ ਦੱਸਿਆ। ਲੰਮੇ-ਬਿਖੜੇ ਪੰਧ ਅਤੇ ਸ਼ੇਰ-ਬਘੇਰਿਆਂ ਵਾਲੇ ਜੰਗਲ ਬੇਲੇ। ਫਲਗੂ ਰਿਸ਼ੀ ਕੁਛ ਪਲ ਧਿਆਨ ਵਿੱਚ ਗਏ ਤੇ ਫੇਰ ਅੱਖਾਂ ਖੋਲ੍ਹ ਕੇ ਬਚਨ ਕੀਤਾ, ਠੀਕ ਹੈ, ਮੈਂ ਹਰ ਵਾਰ ਚੇਤਰ ਦੀ ਚੌਦਸ ਨੂੰ ਪਹੋਏ ਆਪ ਆਇਆ ਕਰਾਂਗਾ ਤੇ ਇੱਥੋਂ ਦੀ ਗਤੀ ਦਾ ਗਯਾ ਜੀ ਜਿੰਨਾ ਹੀ ਮਹਾਤਮ ਹੋਵੇਗਾ। ਪਹੋਏ ਦਾ ਫਲਗੂ ਤੀਰਥ ਉਹਨਾਂ ਨਮਿੱਤ ਹੀ ਹੈ। ਵੈਸੇ ਤਾਂ ਉੱਥੇ ਕਰਵਾਈ ਗਤੀ ਸਾਰਾ ਸਾਲ ਹੀ ਸੰਪੂਰਨ ਮੰਨੀ ਜਾਂਦੀ ਹੈ ਪਰ ਚੇਤਰ ਦੀ ਚੌਦਸ ਨੂੰ ਹੋਈ ਗਤੀ ਮਗਰੋਂ ਪ੍ਰਾਣੀ ਨੂੰ ਸਵਰਗ ਦੇ ਦੁਆਰ ਖੁੱਲ੍ਹੇ ਮਿਲਦੇ ਹਨ। ਸੋ ਤੂੰ ਚੇਤਰ ਦੀ ਚੌਦਸ ਨੂੰ ਹੀ ਜਾਈਂ।"

ਚਿੱਤ ਵਿੱਚ ਆਇਆ, ਪੰਡਿਤ ਜੀ ਨੂੰ ਪੁੱਛਾਂ, ਸਵਰਗ ਦੇ ਦੁਆਰ ਤਾਂ ਉਹਨਾਂ ਲੋਕਾਂ ਨੂੰ ਵੀ ਖੁੱਲ੍ਹੇ ਮਿਲਦੇ ਦੱਸਦੇ ਹਨ ਜੋ ਅੰਮ੍ਰਿਤ ਵੇਲੇ ਪੂਰੇ ਹੁੰਦੇ ਹਨ। ਮਾਂ ਦੀ ਜੀਵਨ-ਲੀਲ੍ਹਾ ਵੀ ਅੰਮ੍ਰਿਤ ਵੇਲੇ ਸਮਾਪਤ ਹੋਈ ਤਾਂ ਫੇਰ ਉਹਨੂੰ ਸਵਰਗ ਦੇ ਦੁਆਰ ਖੁੱਲ੍ਹੇ ਕਿਉਂ ਨਾ ਮਿਲੇ? ਉਹਨੂੰ ਗਤੀ ਦੀ ਲੋੜ ਕਿਉਂ ਦੱਸੀ ਜਾਂਦੀ

ਹੈ ? ਪਰ ਮਾਂ ਨੂੰ ਲੈ ਕੇ ਮੈਂ ਕਿਸੇ ਬਹਿਸ ਬਾਜ਼ੀ ਵਿੱਚ ਨਹੀਂ ਸੀ ਪੈਣਾ ਚਾਹੁੰਦਾ। ਮੈਂ ਚੁੱਪ ਰਹਿਣਾ ਹੀ ਠੀਕ ਸਮਝਿਆ।

ਚੇਤਰ ਦੀ ਚੌਦਸ ਅਜੇ ਦੂਰ ਸੀ। ਪਰ ਜਦੋਂ ਉਹੀ ਆਈ ਵੀ, ਪਤਾ ਨਹੀਂ ਪ੍ਰੇਸ਼ਾਨੀ ਦੇ ਬਾਵਜੂਦ ਆਪਣੇ ਮਨ ਨੂੰ ਉੱਥੇ ਜਾਣ ਲਈ ਮਨਾ ਵੀ ਸਕਾਂਗਾ ਕਿ ਨਹੀਂ।

ਇੱਕ ਦਿਨ ਅਚਾਨਕ ਨੇੜੇ ਦੇ ਇੱਕ ਕਸਬੇ ਵਿੱਚ ਝਗੜਾ ਹੋ ਗਿਆ। ਕੋਈ ਮੁਸਲਮਾਨ ਅੱਲ੍ਹਾ ਨੂੰ ਪਿਆਰਾ ਹੋ ਗਿਆ ਸੀ। ਉਹਨੂੰ ਪੁਰਾਣੇ ਕਬਰਸਤਾਨ ਵਿੱਚ ਦਫ਼ਨਾਉਣ ਦੀ ਤਿਆਰ ਹੋਣ ਲੱਗੀ ਤਾਂ ਗੈਰ-ਮੁਸਲਮਾਨਾਂ ਨੇ ਅੜਿੱਕਾ ਡਾਹ ਦਿੱਤਾ। ਉਹਨਾਂ ਦਾ ਕਹਿਣਾ ਸੀ, ਇਹ ਥਾਂ ਪੁਰਾਣੇ ਵੇਲਿਆਂ ਤੋਂ ਗਊਸ਼ਾਲਾ ਦੀ ਸੰਪਤੀ ਹੈ ਜਿਸ ਨੂੰ ਕਬਰਾਂ ਲਈ ਹਥਿਆ ਲਿਆ ਗਿਆ। ਉਹਨਾਂ ਦਾ ਦੋ-ਟੁੱਕ ਫ਼ਰਮਾਨ ਸੀ, ਅੱਗੇ ਤੋਂ ਗਊ ਮਾਤਾ ਦੀ ਪਵਿੱਤਰ ਭੂਮੀ ਉੱਤੇ ਉਹ ਇੱਕ ਵੀ ਮੁਰਦਾ ਦਫ਼ਨਾਉਣ ਨਹੀਂ ਦੇਣਗੇ।

ਦੇਸ਼ ਵਿੱਚ ਧਰਮਾਂ ਵਿਚਕਾਰ ਪਾੜਾ ਵਧ ਰਿਹਾ ਸੀ। ਫਿਰਕੂ ਮਾਹੌਲ ਦੀ ਤਣਾ-ਤਣੀ ਸੰਘਣੀ ਹੁੰਦੀ ਜਾਂਦੀ ਸੀ। ਧਰਮਾਂ ਵਿਚਕਾਰ ਖਾਈ ਡੂੰਘੀ ਹੁੰਦੇ ਜਾਣ ਨਾਲ ਕਈ ਸ਼ਕਤੀਆਂ ਨੂੰ ਲਾਭ ਪੁੱਜਦਾ ਸੀ। 'ਧਾਰਮਿਕ ਸਦਭਾਵ' ਦੇ ਨਾਂ ਉੱਤੇ ਮੁਸਲਮਾਨਾਂ ਨੂੰ ਨੇੜਲੇ ਸ਼ਹਿਰ ਦੇ ਕਬਰਸਤਾਨ ਵਿੱਚ ਮੁਰਦਾ ਦਫ਼ਨਾਉਣ ਦੀ ਸਲਾਹ ਦਿੱਤੀ ਜਾ ਰਹੀ ਸੀ। ਕ੍ਰੋਧ ਵਿੱਚ ਆਏ ਮੁਸਲਮਾਨਾਂ ਨੇ ਆਪਣਾ ਹੱਕ ਜਤਾਉਣਾ ਚਾਹਿਆ ਪਰ ਛੇਤੀ ਹੀ ਹਾਲਾਤ ਨੇ ਕਰੋਧ ਨੂੰ ਬੇਵਸੀ ਵਿੱਚ ਬਦਲ ਦਿੱਤਾ। ਉਹਨਾਂ ਨੂੰ ਸਬਕ ਸਿਖਾਉਣ ਲਈ ਰਾਤ ਨੂੰ ਹਮਲਾ ਦੇਣ ਦੀਆਂ ਸਲਾਹਾਂ ਦੀ ਅਫ਼ਵਾਹ ਫ਼ੈਲੀ ਤਾਂ ਮੁਸਲਮਾਨ ਮੁਰਦਾ ਲੈ ਕੇ ਹੀ ਸ਼ਹਿਰ ਨਾ ਗਏ ਸਗੋਂ ਘਰਾਂ ਨੂੰ ਜਿੰਦੇ ਲਾ ਕੇ ਬੀਵੀ-ਬੱਚੇ ਵੀ ਨਾਲ ਹੀ ਲੈ ਗਏ। ਜਿੰਨ੍ਹਾਂ ਦਾ ਉੱਥੇ ਕੋਈ ਆਪਣਾ ਨਹੀਂ ਸੀ, ਉਹਨਾਂ ਨੇ ਸ਼ਹਿਰ ਦੀ ਮਸੀਤ ਵਿੱਚ ਪਨਾਹ ਲੈ ਲਈ।

ਕੈਮਰਾ ਮੋਢੇ ਪਾ ਕੇ ਮੈਂ ਸਕੂਟਰ ਤੋਰ ਲਿਆ। ਧਿਆਨ ਇਸ ਝਗੜੇ ਤੋਂ ਤੁਰਦਾ ਮਾਂ ਤੱਕ ਪੁੱਜ ਗਿਆ। ਉਹ ਜਦੋਂ ਕਿਸੇ ਦੰਗੇ-ਫ਼ਸਾਦ ਬਾਰੇ ਸੁਣਦੀ, ਸਦਾ ਇਹੋ ਆਖਦੀ, ਰੱਬ ਨੇ ਤਾਂ ਬੰਦੇ ਇੱਕ ਸਾਂਚੇ ਵਿੱਚ ਢਾਲੇ ਨੇ, ਇਹ ਆਪੇ ਹਿੰਦੂ, ਸਿੱਖ ਤੇ ਮੁਸਲਮਾਨ ਬਣ ਬੈਠੇ। ਉਹ ਪੜ੍ਹੀ-ਲਿਖੀ ਤਾਂ ਬਹੁਤੀ ਨਹੀਂ ਸੀ ਪਰ ਗੱਲਾਂ ਗਿਆਨੀਆਂ ਵਾਲੀਆਂ ਕਰਦੀ। ਆਖਦੀ, ਜਿਹੜਾ ਕੋਈ ਹੁਣ ਆਪਣੇ ਧਰਮ ਲਈ ਮਰਨ-ਮਾਰਨ ਨੂੰ ਤਿਆਰ ਫਿਰਦਾ ਹੈ, ਜੇ ਦੂਜੇ ਧਰਮ ਵਾਲੇ ਮਾਪਿਆਂ ਦੇ ਘਰ ਜੰਮ ਪੈਂਦਾ, ਤਾਂ ਫੇਰ ਉਹਦੇ ਲਈ ਮਰਦਾ-ਮਾਰਦਾ ਫਿਰਦਾ। ਉਹ ਹਉਕਾ ਲੈ ਕੇ ਨਿਬੇੜਾ ਕਰਦੀ, ਧਰਮ ਦਾ ਨਾਂ ਲੈ ਕੇ ਅਧਰਮ ਕਮਾਉਂਦੇ ਨੇ, ਪਾਪੀ ਕਿਸੇ ਥਾਂ ਦੇ।

ਮਾਂ ਦੇ ਮੂੰਹੋਂ ਅਜੇਹੀਆਂ ਗੱਲਾਂ ਸੁਣ ਕੇ ਹੈਰਾਨੀ ਹੁੰਦੀ। ਦੇਸ਼ ਦੀ ਵੰਡ ਵੇਲੇ ਜੋ ਆਦਮਦਾਹੀ ਭਾਂਬੜ ਬਲੇ ਸਨ, ਉਹਨਾਂ ਦਾ ਸੇਕ ਮਾਂ ਨੂੰ ਵੀ ਲੱਗਿਆ ਸੀ। ਨਾਨਾ-ਨਾਨੀ ਭਾਵੇਂ ਬੱਚਿਆਂ ਸਮੇਤ ਸਹੀ-ਸਲਾਮਤ ਇਧਰ ਆ ਗਏ ਸਨ ਪਰ ਆਏ ਖਾਲੀ ਹੱਥ ਅਤੇ ਭਰੇ ਹੋਏ ਮਨ ਨਾਲ ਸਨ। ਅਨੇਕ ਆਪਣਿਆਂ ਦੀ ਦਰਦਨਾਕ ਮੌਤ ਵੀ ਦੇਖਣੀ-ਸੁਣਨੀ ਪਈ ਅਤੇ ਸਭ ਧਨ-ਸੰਪਤੀ ਵੀ ਉਧਰੇ ਛੱਡਣੀ ਪਈ। ਉੱਖੜੀਆਂ-ਕੱਟੀਆਂ ਜੜ੍ਹਾਂ 'ਪਰਾਏ' ਦੇਸ਼ ਵਿੱਚ ਨਵੇਂ ਸਿਰਿਓਂ ਲਾਉਣੀਆਂ ਅਸੰਭਵ ਲੱਗਦੀਆਂ ਸਨ। ਇਹ ਸਭ ਏਨਾ ਦਿਲ-ਚੀਰਵਾਂ ਸੀ ਕਿ ਮਾਂ ਪਰਤਵੀਂ ਝਾਤ ਪਾਉਣ ਤੋਂ ਸੰਕੋਚ ਕਰਦੀ। ਜੇ ਕਦੀ ਉਸ ਸਮੇਂ ਵੱਲ ਪਰਤਣਾ ਪੈਂਦਾ, ਉਹ ਪੀੜ-ਪੀੜ ਹੋ ਜਾਂਦੀ ਅਤੇ ਸੁਣਨ ਵਾਲੇ ਦਾ ਹਿਰਦਾ ਕੰਬ ਜਾਂਦਾ।

ਤਾਂ ਵੀ ਮਾਂ ਦੀਆਂ ਗੱਲਾਂ ਵਿੱਚ ਨਫ਼ਰਤ ਦੀ ਕੋਈ ਭਾਹ ਨਾ ਦੇਖ ਕੇ ਹੈਰਾਨੀ ਹੁੰਦੀ। ਉਹਨਾਂ ਨੂੰ ਕਿਹੋ ਜਿਹੇ ਦਿਨਾਂ ਵਿੱਚੋਂ ਦੀ ਲੰਘਣਾ ਪਿਆ ਸੀ ਕਿ ਸਾਡਾ ਦਰਦ ਉਹ ਦਿਨ ਦਿਖਾਉਣ ਵਾਲਿਆਂ ਲਈ ਨਫ਼ਰਤ ਵਿੱਚ ਵਟਣ ਲੱਗਦਾ। ਮਾਂ ਆਖਦੀ, ਨਫ਼ਰਤ ਬੰਦੇ ਨੂੰ ਜਾਨਵਾਰ ਬਣਾ ਦਿੰਦੀ ਹੈ। ਉਹ ਸਮਝਾਉਂਦੀ, ਕਿਸੇ ਹੋਰ ਲਈ ਨਫ਼ਰਤ ਕਿਸੇ ਹੋਰ ਦੀ ਝੋਲੀ ਕਾਹਤੋਂ ਪਾਉਣੀ ਹੋਈ, ਸਾਨੂੰ ਬਚਾਉਣ ਵਾਲੇ ਵੀ ਤਾਂ ਮੁਸਲਮਾਨ ਹੀ ਸਨ, ਬੱਚਿਓ! ਉਹ ਸਾਡੇ ਮਨਾਂ ਨੂੰ ਇਹ ਆਖ ਕੇ ਸੰਤੁਲਤ ਕਰਨ ਦਾ ਯਤਨ ਕਰਦੀ, ਐਧਰ ਵਾਲਿਆਂ ਨੇ ਵੀ ਕੋਈ ਘੱਟ ਨਹੀਂ ਸੀ ਕੀਤੀ। ਮੈਂ ਚੁੱਪ ਰਹਿੰਦਾ। ਅਚੇਤ ਹੀ ਪਰ ਮਾਂ ਦੀਆਂ ਦੱਸੀਆਂ ਗੱਲਾਂ ਅੱਖੀਂ ਦੇਖੀਆਂ ਆਤੰਕੀ ਘਟਨਾਵਾਂ ਨਾਲ ਜੁੜਨ ਲੱਗਦੀਆਂ। ਪ੍ਰੇਸ਼ਾਨੀ ਵਧਣ ਲੱਗਦੀ ਤਾਂ ਮਾਂ ਦੀ ਸੂਝ ਅਤੇ ਸੋਚ ਹੀ ਠੰਢਾ ਛਿੜਕਣ ਦਾ ਕੰਮ ਕਰਦੀ।

ਨਾਲੋ-ਨਾਲ ਬਣੇ ਮੰਦਰ ਤੇ ਗੁਰਦੁਆਰੇ ਦੇ ਸਾਹਮਣੇ ਲੋਕ ਜੁੜੇ ਖਲੋਤੇ ਸਨ। ਮੇਰੇ ਚੇਤੇ ਵਿੱਚ ਉਹ ਅਣਦੇਖੀਆਂ ਭੀੜਾਂ ਉੱਭਰੀਆਂ ਜੋ ਮਾਂ ਦੀਆਂ ਗੱਲਾਂ ਵਿੱਚ ਸੁਣੀਆਂ ਸਨ। ਸ਼ੁਭਚਿੰਤਕ ਮੁਸਲਮਾਨਾਂ ਦੇ ਘਰੇ ਵਿਚਕਾਰ ਘਰ ਤੋਂ ਹਿੰਦੂ-ਸਿੱਖ ਕੈਂਪ ਵੱਲ ਜਾਂਦਿਆਂ ਰਾਹ ਵਿੱਚ ਉਹਨਾਂ ਨੂੰ ਅਜਿਹੀਆਂ ਹੀ ਭੀੜਾਂ ਕੋਲੋਂ ਲੰਘਣਾ ਪਿਆ ਸੀ। ਭੀੜਾਂ ਵਿੱਚੋਂ ਲੋਕ ਇਹਨਾਂ ਦੇ ਰਾਖੇ ਮੁਸਲਮਾਨਾਂ ਨੂੰ ਕੌਮ ਦੇ ਗ਼ਦਾਰ ਆਖ ਕੇ ਚਿੜਾਉਂਦੇ ਅਤੇ ਦੁਸ਼ਮਣਾਂ ਦੇ ਰਖਵਾਲੇ ਹੋਣ ਦੇ ਮਿਹਣੇ ਮਾਰਦੇ।

ਮੁਸਲਮਾਨਾਂ ਵਾਲੇ ਪਾਸੇ ਸੁੰਨ ਵਰਤੀ ਪਈ ਸੀ। ਇਹ ਉਹੋ ਜਿਹਾ ਉਜਾੜਾ ਸੀ ਜਿਹੋ ਜਿਹਾ ਮੁਹੱਲੇ ਵਿੱਚੋਂ ਨਿਕਲਣ ਸਮੇਂ ਮਾਂ ਸਮੇਤ ਸਾਰਿਆਂ ਨੇ ਨਜ਼ਰਾਂ ਪਿੱਛੇ ਮੋੜ ਕੇ ਦੇਖਿਆ ਸੀ।

ਸੁੰਨੇ ਮੁਸਲਮਾਨ-ਮੁਹੱਲੇ ਦੇ ਬਾਹਰ ਬੱਸ ਚਾਰ ਕੁ ਪੁਲਸੀਏ ਡਾਂਗਾਂ ਫੜੀ ਖਲੋਤੇ ਸਨ। ਮੈਨੂੰ ਦੇਖ ਕੇ ਮੁਸਕਰਾਏ,



"ਆ ਗਏ ਜਨਾਬ ਵੀ।"

"ਦੇਖੋ ਜੀ, ਸਾਡੇ ਅਖ਼ਬਾਰ ਨੂੰ ਤਾਂ ਜਾਣਦੇ ਹੀ ਹੋ, ਅਸੀਂ ਤਾਂ ਹਮੇਸ਼ਾ ਠੰਢਾ ਹੀ ਛਿੜਕਦੇ ਹਾਂ।" ਮੈਂ ਵੀ ਮੁਸਕਰਾਉਣ ਦਾ ਯਤਨ ਕੀਤਾ। "ਆਪ ਦੇਖਾਂਗੇ ਤਾਂ ਲੋਕਾਂ ਨੂੰ ਦੱਸਾਂਗੇ ਕਿ ਕੋਈ ਵੱਡਾ ਝਗੜਾ ਨਹੀਂ। ਇਹ ਵੀ ਲਿਖਾਂਗੇ ਕਿ ਭਰਮ-ਭੁਲੇਖੇ ਕਾਰਣ ਸ਼ਹਿਰ ਚਲੇ ਗਏ ਮੁਸਲਮਾਨ ਭਰਾਵਾਂ ਦੇ ਘਰ-ਘਾਟ ਪੁਲਿਸ ਦੀ ਨਜ਼ਰ ਹੇਠ ਬਿਲਕੁਲ ਸੁਰੱਖਿਅਤ ਨੇ।"

ਮੈਂ ਦਾਅ ਖੇਡਿਆ, "ਪੁਲਿਸ ਦਾ ਬੰਦੋਬਸਤ ਦਿਖਾਉਣ ਲਈ ਪਹਿਲਾਂ ਤੁਹਾਡੀ ਤਸਵੀਰ ਤਾਂ ਲੈ ਲਵਾਂ।"

ਉਹ ਡਾਂਗਾਂ ਅੱਗੇ ਕਰਕੇ ਸਾਵਧਾਨ ਖਲੋ ਗਏ।

ਮਾਹੌਲ ਠੀਕ ਬਣਿਆ ਦੇਖ ਕੇ ਮੈਂ ਪੁੱਛਣ ਨਾਲੋਂ ਬਹੁਤਾ ਜਿਵੇਂ ਉਹਨਾਂ ਨੂੰ ਦੱਸਿਆ ਹੋਵੇ, "ਸੁਰੱਖਿਅਤ ਮੁਸਲਮਾਨ ਘਰਾਂ ਦੀਆਂ ਕੁਝ ਤਸਵੀਰਾਂ ਵੀ ਲੈ ਆਵਾਂ।"

ਬੰਦ ਘਰਾਂ ਦੇ ਬੂਹਿਆਂ ਉੱਤੇ ਤਾਲੇ ਲਟਕ ਰਹੇ ਸਨ। ਗਲੀ ਦਾ ਮੋੜ ਮੁੜ ਕੇ ਦੇਖਿਆ, ਇੱਕ ਘਰ ਦਾ ਕੇਵਲ ਕੁੰਡਾ ਹੀ ਬੰਦ ਸੀ। ਸ਼ਾਇਦ ਭੱਜ-ਭਜਾਈ ਵਿੱਚ ਕਿਸੇ ਨੂੰ ਤਾਲਾ ਲੱਭਣ-ਲਾਉਣ ਦਾ ਸਮਾਂ ਨਹੀਂ ਸੀ ਮਿਲਿਆ। ਜਾਂ ਹੋ ਸਕਦਾ ਹੈ, ਦੂਰ-ਨੇੜੇ ਅਕਸਰ ਹੀ ਹੁੰਦੇ ਰਹਿੰਦੇ ਦੰਗਿਆਂ ਦੇ ਅਨੁਭਵ ਤੋਂ ਉਹਨੇ ਸੋਚਿਆ ਹੋਵੇ, ਲੁੱਟਣ ਵਾਲੇ ਆਏ ਤਾਂ ਤਾਲੇ ਨੇ ਕਿਹੜਾ ਉਹਨਾਂ ਦੇ ਹੱਥ ਫੜ ਲੈਣੇ ਨੇ।

ਮੈਂ ਬੂਹੇ ਕੋਲ ਰੁਕ ਗਿਆ। ਘਰ ਛਡਦਿਆਂ ਉਹਨਾਂ ਦੇ ਦਿਲ ਉੱਤੇ ਉਹੋ ਬੀਤੀ ਹੋਵੇਗੀ ਜੋ ਮਾਂ ਦੇ ਪਰਿਵਾਰ ਦੇ ਦਿਲ ਉੱਤੇ ਘਰ ਛਡਦਿਆਂ ਬੀਤੀ ਸੀ। ਖੁੱਲ੍ਹੇ ਘਰ ਵਿੱਚ ਉਹ ਭਲਾ ਕੀ ਕੁਝ ਛੱਡ ਗਏ ਹੋਣਗੇ ? ਮੈਂ ਇੱਧਰ-ਉੱਧਰ ਦੇਖਿਆ, ਕੋਈ ਨਹੀਂ ਸੀ ਦਿਖ ਰਿਹਾ। ਕੁੰਡਾ ਖੋਲ੍ਹ ਕੇ ਅੰਦਰ ਲੰਘਦਿਆਂ ਮੈਂ ਪਿੱਛੋਂ ਬੂਹਾ ਬੰਦ ਕਰ ਦਿੱਤਾ।

ਖੱਬੇ ਪਾਸੇ ਵਾਲੀ ਕੋਠੜੀ ਵਿਚੋਂ ਨਿਰਬਲ ਜਿਹੀ ਆਵਾਜ਼ ਆਈ, "ਆ ਗਿਆ ਹੈਂ... ਬਸ਼ੀਰਿਆ...ਪੁੱਤਰ ਪਾਣੀ ਦੇਹ।"

ਮੰਜੀ ਉੱਤੇ ਇੱਕ ਬਿਰਧ ਮਾਈ ਪਈ ਸੀ। ਉਹਨੇ ਬਾਹਰਲੇ ਬੂਹੇ ਦੀ ਆਵਾਜ਼ ਅਤੇ ਮੇਰੀ ਪੈੜਚਾਲ ਸੁਣ ਲਈ ਸੀ।

ਮੇਰੇ ਮੂੰਹੋਂ ਆਪਣੇ-ਆਪ ਨਿਕਲਿਆ, "ਹਾਂ ਮਾਂ, ਮੈਂ ਆ ਗਿਆ।"

ਮਾਈ ਨੇ ਸੁੱਕੇ ਬੁੱਲ੍ਹਾਂ ਉੱਤੇ ਜੀਭ ਫੇਰਨ ਦਾ ਯਤਨ ਕੀਤਾ ਅਤੇ ਡੁਬਦੀ ਆਵਾਜ਼ ਵਿੱਚ ਬੋਲੀ, "...ਪੁੱਤਰ...ਪਾਣੀ...ਦੇਹ...।"

ਸਰ੍ਹਾਣੇ ਵੱਲ ਬੈਠਦਿਆਂ ਉਹਦਾ ਸਿਰ ਚੁੱਕ ਕੇ ਮੈਂ ਆਪਣੇ ਪੱਟ ਉੱਤੇ ਟਿਕਾ ਲਿਆ ਅਤੇ ਪਾਣੀ ਦਾ ਗਲਾਸ ਮੂੰਹ ਨੂੰ ਲਾ ਦਿੱਤਾ। ਸਾਰਾ ਪਾਣੀ ਅੰਦਰ ਲੰਘਣ ਦੀ ਥਾਂ ਕੁਝ ਖਾਖ ਵਿੱਚੋਂ ਬਾਹਰ ਡੁੱਲ੍ਹ ਗਿਆ। ਨਿਰਜਿੰਦ ਧੌਣ ਢਿੱਲੀ ਪੈ ਗਈ ਅਤੇ ਸਿਰ ਮੁੜ ਕੇ ਮੇਰੀ ਬੁੱਕਲ ਵਿੱਚ ਟਿਕ ਗਿਆ।

ਧੁਰ ਅੰਦਰੋਂ ਮੇਰੀ ਭੁੱਬ ਨਿੱਕਲੀ, "ਮਾਂ....।"

ਮੇਰੇ ਹੰਝੂਆਂ ਦੀਆਂ ਧਾਰਾਂ ਉਹਦੇ ਬੁੱਲ੍ਹਾਂ ਉੱਤੇ ਚੋਣ ਲੱਗੀਆਂ।

... ਉਸ ਪਿੱਛੋਂ ਮੈਨੂੰ ਕਦੀ ਤਿਹਾਈ ਮਾਂ ਦਾ ਸੁਫ਼ਨਾ ਨਹੀਂ ਆਇਆ। ਆਖ਼ਰ ਉਹਦੀ 'ਗਤੀ' ਹੋ ਗਈ ਸੀ।



**ਵਿਗਿਆਨ ਤੇ ਧਰਮ**

➢ ਵਿਗਿਆਨ ਸਭ ਦਾ ਸਾਂਝਾ ਹੈ।
✻ ਧਰਮ ਹਰ ਥਾਂ ਵੰਡਿਆ ਹੋਇਆ ਹੈ।

➢ ਵਿਗਿਆਨ ਤੱਥਾਂ 'ਤੇ ਆਧਾਰਿਤ ਹੈ।
✻ ਧਰਮ ਵਿਸ਼ਵਾਸ 'ਤੇ ਆਧਾਰਿਤ ਹੈ।

➢ ਵਿਗਿਆਨ ਸੋਚ ਨੂੰ ਸੁਤੰਤਰ ਬਣਾਉਂਦਾ ਹੈ।
✻ ਧਰਮ ਸੋਚ ਨੂੰ ਕੁਚਲਦਾ ਹੈ।

➢ ਵਿਗਿਆਨ ਸੋਚਣ ਦਾ ਖੇਤਰ ਹੈ।
✻ ਧਰਮ ਮੰਨਣ ਦਾ ਖ਼ੇਤਰ ਹੈ।

➢ ਵਿਗਿਆਨ ਸਵੈ-ਵਿਸ਼ਵਾਸ ਪੈਦਾ ਕਰਦਾ ਹੈ।
✻ ਧਰਮ ਵਿਸ਼ਵਾਸ ਪੈਦਾ ਕਰਦਾ ਹੈ।

➢ ਵਿਗਿਆਨ ਸੰਤੁਸ਼ਟ ਵਿਅਕਤੀਆਂ ਦਾ ਘੇਰਾ ਹੈ।
✻ ਧਰਮ ਅਸੰਤੁਸ਼ਟ ਵਿਅਕਤੀਆਂ ਦਾ ਘੇਰਾ ਹੈ।

➢ ਵਿਗਿਆਨ ਵਿਸ਼ਵਾਸ ਤੋਂ ਵਿਵੇਕ ਵੱਲ ਤੁਰਦਾ ਹੈ।
✻ ਧਰਮ ਵਿਵੇਕ ਤੋਂ ਵਿਸ਼ਵਾਸ ਵੱਲ ਤੁਰਦਾ ਹੈ।

➢ ਵਿਗਿਆਨ ਭਵਿੱਖ ਸਵਾਰਨ ਵਿੱਚ ਯਤਨਸ਼ੀਲ ਹੈ।
✻ ਧਰਮ ਅਤੀਤ ਵਿੱਚ ਗਵਾਚਿਆ ਰਹਿੰਦਾ ਹੈ।

➢ ਵਿਗਿਆਨ ਜਦੋਂ ਵੀ ਦੱਸਦਾ ਹੈ, ਸੰਸਾਰ ਨੂੰ ਜਿਉਣ ਲਈ ਸਭ ਤੋਂ ਬਿਹਤਰ ਥਾਂ ਦੱਸਦਾ ਹੈ।
✻ ਧਰਮ ਜਦ ਵੀ ਦੱਸਦਾ ਹੈ, ਸੰਸਾਰ ਨੂੰ ਨਾਸ਼ਵਾਨ ਹੀ ਦਸਦਾ ਹੈ।

➢ ਵਿਗਿਆਨ ਨੇ ਆਦਿ ਮਨੁੱਖ ਨੂੰ ਜੰਗਲਾਂ ਤੋਂ ਵਿਕਾਸ ਵੱਲ ਤੋਰਿਆ ਹੈ।
✻ ਧਰਮ ਵਿਕਾਸ ਕਰਦੇ ਮਨੁੱਖ ਨੂੰ ਜੰਗਲਾਂ ਵੱਲ ਤੋਰਦਾ ਹੈ

➢ ਵਿਗਿਆਨ ਵਿੱਚ ਬਹਿਸ ਤਰਕ ਦੇ ਆਧਾਰ 'ਤੇ ਕੀਤੀ ਜਾਂਦੀ ਹੈ।
✻ ਧਰਮ ਵਿੱਚ ਬਹਿਸ ਪੱਖਪਾਤ ਦੇ ਆਧਾਰ 'ਤੇ ਕੀਤੀ ਜਾਂਦੀ ਹੈ।

*ਪੇਸ਼ਕਸ਼: ਬਲਕਾਰ ਸਿੰਘ, ਜਲੰਧਰ (98725-74261)*

# ਆਧੁਨਿਕ ਪ੍ਰਮਾਣੂ ਸਿਧਾਂਤ ਦਾ ਖੋਜੀ: ਜੌਹਨ ਡਾਲਟਨ

ਸੁਬੋਧ ਮਹੰਤੀ

ਇੱਕ ਸਧਾਰਨ ਪਰਿਵਾਰ ਵਿੱਚ ਜਨਮੇਂ ਡਾਲਟਨ ਨੇ ਵੱਖੋ-ਵੱਖਰੇ ਖ਼ੇਤਰਾਂ ਵਿੱਚ ਅਸਧਾਰਣ ਸਫ਼ਲਤਾ ਹਾਸਲ ਕੀਤੀ। ਉਸ ਦੇ ਸਿਧਾਂਤ ਨੇ 19ਵੀਂ ਸਦੀ ਦੀ ਸਾਇੰਸ ਲਈ ਸਫ਼ਲਤਾ ਦੇ ਦਰਵਾਜ਼ੇ ਖ਼ੋਲ੍ਹ ਦਿੱਤੇ। ਜੌਹਨ ਡਾਲਟਨ ਨੇ ਹੁਣ ਤੱਕ ਦੇ ਸਭ ਤੋਂ ਮਹੱਤਵਪੂਰਨ ਸਿਧਾਂਤਾਂ 'ਚੋਂ ਇੱਕ ਪ੍ਰਮਾਣੂ ਸਿਧਾਂਤ ਦਾ ਮੁੱਢ ਬੰਨ੍ਹਿਆ। ਇਹ ਸਿਧਾਂਤ ਅਜੋਕੀ ਰਸਾਇਣਕ ਤੇ ਭੌਤਿਕ ਵਿਗਿਆਨ ਲਈ ਨੀਂਹ ਪੱਥਰ ਸਾਬਤ ਹੋਇਆ ਪਰ ਪ੍ਰਮਾਣੂ ਦਾ ਵਿਚਾਰ ਪੇਸ਼ ਕਰਨ ਵਾਲਾ ਡਾਲਟਨ ਪਹਿਲਾ ਵਿਅਕਤੀ ਨਹੀਂ ਸੀ। ਉਸ ਤੋਂ ਪਹਿਲਾਂ ਯੂਨਾਨੀ ਦਾਰਸ਼ਨਿਕ ਲਿਊਸੀਪਸ ਨੇ ਪ੍ਰਮਾਣੂ ਦਾ ਸਿਧਾਂਤ ਪੇਸ਼ ਕੀਤਾ ਸੀ ਜਿਸ ਨੂੰ ਉਸ ਦੇ ਵਿਦਿਆਰਥੀ ਡੈਮੋਕਰਾਈਟਸ ਨੇ ਵਿਸਥਾਰ ਦਿੱਤਾ ਪਰ ਇਸ ਦਾ ਵਿਚਾਰ ਵਿਗਿਆਨਕ ਤੱਥਾਂ ਦੀ ਬਜਾਏ ਕੋਰੀ ਦਲੀਲ ਤੇ ਆਧਾਰਿਤ ਸੀ।

ਜੌਹਨ ਡਾਲਟਨ ਦਾ ਜਨਮ 6 ਸਿਤੰਬਰ 1766 ਈ. ਨੂੰ ਕੁਐਕਰ ਪਰਿਵਾਰ ਵਿੱਚ ਹੋਇਆ। ਉਸ ਦਾ ਪਿਤਾ ਬੁਣਕਰ ਦਾ ਕੰਮ ਕਰਦਾ ਸੀ। ਡਾਲਟਨ ਆਪਣੇ ਵੱਡੇ ਭਰਾ ਵਾਂਗ ਪਿਤਾ ਨਾਲ ਹੀ ਉਸ ਦੇ ਕੰਮ ਵਿੱਚ ਹੱਥ ਵਟਾਉਂਦਾ। ਉਹ ਇੱਕ ਲੋਕਲ ਸਕੂਲ ਵਿੱਚ ਪੜ੍ਹਿਆ ਤੇ ਆਪਣੇ ਅਧਿਆਪਕ ਦੀ ਸੇਵਾ ਮੁਕਤੀ ਤੋਂ ਬਾਅਦ ਡਾਲਟਨ ਨੇ ਵੀ ਉਸੇ ਸਕੂਲ ਵਿੱਚ ਪੜ੍ਹਾਉਣ ਦਾ ਕੰਮ ਸ਼ੁਰੂ ਕਰ ਦਿੱਤਾ। ਇਸ ਕੰਮ ਤੋਂ ਨਾਮਾਤਰ ਮਿਹਨਤਾਨਾ ਮਿਲਣ ਤੇ ਵਿਦਿਆਰਥੀਆਂ ਤੋਂ ਆਉਂਦੀ ਸਮੱਸਿਆ ਕਾਰਣ ਉਸ ਨੇ ਇੱਕ ਸਾਲ ਬਾਅਦ ਇਹ ਸਕੂਲ ਛੱਡ ਦਿੱਤਾ। ਫਿਰ ਉਸ ਨੂੰ ਆਪਣੇ ਘਰ ਤੋਂ ਦੂਰ ਕੇਂਡਾਲ ਵਿਖੇ ਬੋਰਡਿੰਗ ਸਕੂਲ ਵਿੱਚ ਕੰਮ ਮਿਲ ਗਿਆ। ਇਸ ਸਕੂਲ ਦੀ ਲਾਇਬਰੇਰੀ ਵਿਗਿਆਨਕ ਸਾਹਿਤ ਨਾਲ ਭਰੀ ਹੋਈ ਸੀ। ਡਾਲਟਨ ਨੇ ਇਸ ਦਾ ਭਰਪੂਰ ਲਾਭ ਉਠਾਇਆ। ਇੱਥੇ ਪੜ੍ਹਾਉਂਦਿਆਂ ਉਸ ਨੇ ਗਣਿਤ ਤੇ ਵਿਗਿਆਨ ਦੀ ਪੜ੍ਹਾਈ ਜਾਰੀ ਰੱਖੀ। ਜੌਹਨ ਗੌਹ ਨੇ ਉਸ ਨੂੰ ਵਾਤਾਵਰਣ ਵਿਚਲੇ ਤਾਪਮਾਨ, ਦਬਾਅ, ਹੁੰਮਸ ਤੇ ਵਰਖ਼ਾ ਦਾ ਪੂਰਾ ਰਿਕਾਰਡ ਰੱਖਣ ਲਈ ਪ੍ਰੇਰਿਤ ਕੀਤਾ। 1793 ਈ. ਵਿੱਚ ਡਾਲਟਨ ਮਾਨਚੈਸਟਰ ਦੇ ਨਿਊ ਕਾਲਜ ਵਿੱਚ ਚਲਾ ਗਿਆ। ਇੱਥੇ ਉਸ ਨੇ ਮੈਥ ਤੇ ਕੈਮਿਸਟਰੀ ਦੇ ਵਿਸ਼ੇ ਪੜ੍ਹਾਏ।

ਡਾਲਟਨ ਨੂੰ ਰੰਗਾਂ ਦਾ ਸਹੀ ਪਛਾਣ ਨਾ ਕਰ ਸਕਣ ਦੀ ਬਿਮਾਰੀ ਸੀ। ਰੰਗ-ਅੰਧਰਾਤੇ ਦੀ ਵਿਆਖਿਆ ਪੇਸ਼ ਕਰਨ ਵਾਲਾ ਡਾਲਟਨ ਪਹਿਲਾ ਵਿਅਕਤੀ ਸੀ। ਉਸ ਨੇ ਇਸ ਬਿਮਾਰੀ ਨੂੰ ਕੁਝ ਨਵਾਂ ਸਿੱਖਣ ਦੇ ਮੌਕੇ ਵਜੋਂ ਲਿਆ ਤੇ ਦਰਸਾਇਆ ਕਿ ਮੁਸੀਬਤਾਂ ਹੀ ਮਹਾਨ ਵਿਅਕਤੀਆਂ ਦੀ ਪਛਾਣ ਬਣਦੀਆਂ ਹਨ। ਰੰਗ ਅੰਧਰਾਤੇ ਨਾਲ ਸਬੰਧਤ ਉਸ ਦੀਆਂ ਖ਼ੋਜਾਂ 'ਰੰਗ ਦ੍ਰਿਸ਼ਟੀ ਨਾਲ ਜੁੜੇ ਅਦਭੁੱਤ ਤੱਥ' ਨਾਂ ਦੇ ਪੇਪਰ ਵਿੱਚ 1794 'ਚ ਛਪੀਆਂ। ਉਸ ਨੇ ਪਤਾ ਲਗਾਇਆ ਕਿ ਰੰਗ ਪਛਾਣ ਦੇ ਨੁਕਸ ਦਾ ਕਾਰਣ ਅੱਖਾਂ ਦੇ ਡੇਲੇ ਵਿਚਲੇ ਤਰਲ ਦਾ ਰੰਗ ਬਦਲ ਜਾਣ ਕਰਕੇ ਹੁੰਦਾ ਹੈ। ਉਸ ਨੇ ਆਪਣੇ ਬਿਮਾਰੀ ਬਾਰੇ ਲਿਖਿਆ, 'ਜੋ ਰੰਗ ਲੋਕਾਂ ਨੂੰ ਲਾਲ ਦਿਖਾਈ ਦਿੰਦਾ ਸੀ, ਮੈਨੂੰ ਸਿਰਫ਼ ਇੱਕ ਪਰਛਾਈ ਵਾਂਗ ਲਗਦਾ। ਸੰਤਰੀ, ਹਰਾ ਤੇ ਪੀਲਾ ਰੰਗ ਮੇਰੇ ਲਈ ਸਿਰਫ਼ ਪੀਲੇ ਰੰਗ ਦੇ ਅਲੱਗ-ਅਲੱਗ ਸ਼ੇਡ ਲਗਦੇ।' ਇਹ ਗੱਲ ਵੀ ਜਿਕਰਯੋਗ ਹੈ ਕਿ ਡਾਲਟਨ ਤੋਂ ਪਹਿਲਾਂ ਕਿਸੇ ਵੀ ਵਿਅਕਤੀ ਨੇ ਅਧਿਕਾਰਤ ਤੌਰ ਤੇ ਕਦੇ ਵੀ ਇਸ ਬਿਮਾਰੀ ਦਾ ਜ਼ਿਕਰ ਨਹੀਂ ਸੀ ਕੀਤਾ। ਕਾਫ਼ੀ ਸਮਾਂ ਰੰਗ ਪਛਾਣ ਦੀ ਬਿਮਾਰੀ ਨੂੰ ਡਾਲਟਨ ਦੇ ਮਾਣ ਵਜੋਂ ਡਾਲਟਨਿਜ਼ਮ ਹੀ ਕਿਹਾ ਜਾਂਦਾ ਰਿਹਾ।

ਸ਼ੁਰੂ ਵਿੱਚ ਉਹ ਵਾਤਾਵਰਣ ਤੇ ਮੌਸਮ ਵਿੱਚ ਦਿਲਚਸਪੀ ਰਖਦਾ ਸੀ। 57 ਸਾਲਾਂ ਤੱਕ ਉਸ ਨੇ ਤਕਰੀਬਨ 2 ਲੱਖ਼ ਅੰਕੜੇ ਰਿਕਾਰਡ ਕੀਤੇ। ਇਹ ਸਾਰੇ ਅੰਕੜੇ ਉਸ ਨੇ ਖ਼ੁਦ ਬਣਾਏ ਯੰਤਰਾਂ ਨਾਲ ਇਕੱਤਰ ਕੀਤੇ। ਉਹ ਵਧੀਆ ਯੰਤਰ ਹਾਸਲ ਕਰਨ ਦੇ ਇੰਤਜਾਰ ਕਰਨ ਨਾਲੋਂ ਜੋ ਵੀ ਕੰਮ ਚਲਾਊ ਮਸ਼ੀਨ ਕੋਲ ਹੁੰਦੀ, ਉਸੇ ਨਾਲ ਹੀ ਕੰਮ ਸ਼ੁਰੂ ਕਰ ਦਿੰਦਾ। ਵਾਤਾਵਰਣ ਵਿੱਚ ਉਸ ਦੀ ਦਿਲਚਸਪੀ ਬਾਰਿਸ਼ ਤੇ ਗੈਸਾਂ ਆਦਿ ਬਾਰੇ ਉਸ ਦੀਆਂ ਖ਼ੋਜਾਂ ਦੀ ਸ਼ੁਰੂਆਤ ਦਾ ਕਾਰਣ ਬਣੀ। ਵਾਤਾਵਰਣ ਬਾਰੇ ਉਸ ਦੀ ਪਹਿਲੀ ਕਿਤਾਬ 1793 ਵਿੱਚ ਪ੍ਰਕਾਸ਼ਿਤ ਹੋਈ। ਡਾਲਟਨ ਨੂੰ ਪ੍ਰਮਾਣੂੰ ਸਿਧਾਂਤ ਲਈ ਯਾਦ ਕੀਤਾ ਜਾਂਦਾ ਹੈ। ਪੁਰਾਣੇ ਸਮਿਆਂ ਵਿੱਚ ਲੋਕ ਆਲੇ ਦੁਆਲੇ ਦੇ ਵੱਖ-ਵੱਖ ਤਰ੍ਹਾਂ ਦੇ ਪਦਾਰਥਾਂ ਨੂੰ ਵੇਖਦੇ ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਸਾਰੇ ਅਲੱਗ-ਅਲੱਗ ਪਦਾਰਥ ਅੱਗੋਂ ਕਿਹੜੇ ਪਦਾਰਥਾਂ ਦੇ ਬਣੇ ਹੋਏ ਹਨ। ਸਦੀਆਂ ਤੱਕ ਭਾਰਤੀ ਲੋਕਾਂ ਸਮੇਤ ਪੁਰਾਣੇ ਲੋਕ ਪਦਾਰਥਾਂ ਦੀ ਬਣਤਰ ਬਾਰੇ ਇਹੋ ਸੋਚਦੇ ਸਨ ਕਿ ਇਹ ਕੁਝ ਮੂਲ ਪਦਾਰਥਾਂ ਦੇ ਬਣੇ ਹੋਏ ਹਨ। ਯੂਨਾਨੀ ਦਾਰਸ਼ਨਿਕ ਐੱਮਪੀਡੌਕਲਿਸ ਦਾ ਮੰਨਣਾ ਸੀ ਕਿ ਸਾਰੇ ਪਦਾਰਥ ਚਾਰ ਮੂਲ ਪਦਾਰਥਾਂ ਦੇ ਬਣੇ ਹੋਏ ਹਨ: ਅੱਗ, ਹਵਾ, ਪਾਣੀ ਅਤੇ ਮਿੱਟੀ ਤੋਂ। ਇਨ੍ਹਾਂ ਮੂਲ ਪਦਾਰਥਾਂ ਨੂੰ ਉਨ੍ਹਾਂ ਨੇ ਤੱਤਾਂ ਦਾ ਨਾਂ ਦਿੱਤਾ। ਇਹ ਆਪਣੇ ਆਲੇ ਦੁਆਲੇ ਬਾਰੇ ਨੂੰ ਵਰਨਣ ਕਰਦਾ ਪਹਿਲਾ ਯਤਨ ਸੀ। ਉਸ ਦਾ ਮੰਨਣਾ ਸੀ ਕਿ ਇਨ੍ਹਾਂ ਮੂਲ ਤੱਤਾਂ ਦੀ ਅੱਡ-ਅੱਡ ਮਾਤਰਾ ਕਿਸੇ ਪਦਾਰਥ ਦੇ ਗੁਣਾਂ ਨੂੰ ਤੈਅ ਕਰਦੀ ਹੈ। ਮਿਸਾਲ ਵਜੋਂ ਪੱਥਰ ਵਿੱਚ ਮਿੱਟੀ ਦੀ ਮਾਤਰਾ ਵੱਧ ਹੋਣਾ ਮੰਨਿਆ ਜਾਂਦਾ ਸੀ ਤੇ ਖ਼ਰਗੋਸ਼ ਵਿੱਚ ਪਾਣੀ ਤੇ ਅੱਗ ਦੀ ਮਾਤਰਾ ਵੱਧ ਹੋਣ ਕਰਕੇ ਇਹ ਨਾਜ਼ੁਕ ਹੈ ਤੇ ਇਸ ਵਿੱਚ ਜ਼ਿੰਦਗੀ ਧੜਕਦੀ ਹੈ। ਇਸ ਦੀ ਕਲਪਨਾ ਦੀ ਕਮਜ਼ੋਰੀ ਇਹ ਸੀ ਕਿ ਕਿਸੇ ਵੀ ਪਦਾਰਥ ਨੂੰ ਜਿੰਨੇ ਮਰਜੀ ਛੋਟੇ-ਛੋਟੇ ਭਾਗਾਂ ਵਿੱਚ ਤੋੜਿਆ ਜਾਵੇ, ਇਹ ਉਪਰੋਕਤ ਚਾਰੇ ਮੂਲ ਤੱਤਾਂ ਵਿੱਚੋਂ ਕਿਸੇ ਨਾਲ ਵੀ ਮੇਲ ਨਹੀਂ ਸੀ ਖਾਂਦਾ, ਜਿਵੇਂ ਪੱਥਰ। ਆਪਣੀਆਂ ਘਾਟਾਂ ਦੇ ਬਾਵਜੂਦ ਉਸ ਦੇ ਸਿਧਾਂਤ ਨੂੰ ਵੱਡਾ ਹੁੰਗਾਰਾ ਮਿਲਿਆ। ਇਹ ਸਿਧਾਂਤ ਅੱਜ ਭਾਵੇਂ ਵੇਲਾ ਵਹਾ ਚੁੱਕਾ ਹੈ ਪਰ ਵਿਗਿਆਨਕ ਨਜ਼ਰੀਆ ਵਿਕਸਤ ਕਰਨ ਦੇ ਰਾਹ ਵਿੱਚ ਇਹ ਇੱਕ ਮੀਲ ਪੱਥਰ ਵਾਂਗ ਹੈ। ਇਹ ਪਹਿਲੀ ਵਾਰ ਸੋਚਿਆ ਗਿਆ ਕਿ ਪੱਥਰ ਜੋ ਕਿ ਆਪਣੇ ਆਪ ਵਿੱਚ ਪੂਰੀ ਤਰ੍ਹਾਂ ਸ਼ੁੱਧ ਪਦਾਰਥ ਜਾਪਦਾ ਹੈ, ਉਹ ਵੀ ਵੱਖਰੇ-ਵੱਖਰੇ ਤੱਤਾਂ ਦਾ ਬਣਿਆ ਹੋਇਆ ਹੈ।

ਈਸਾ ਤੋਂ ਲਗਭਗ 5 ਸਦੀਆਂ ਪਹਿਲਾਂ ਯੂਨਾਨੀ ਦਾਰਸ਼ਨਿਕ ਲਿਊਸੀਪਸ ਨੇ ਕਿਹਾ ਸੀ ਕਿ ਜੇਕਰ ਅਸੀਂ ਕਿਸੇ ਪਦਾਰਥ ਨੂੰ ਛੋਟੇ ਤੋਂ ਛੋਟੇ ਹਿੱਸਿਆਂ ਵਿੱਚ ਵੰਡਦੇ ਜਾਈਏ ਤਾਂ ਅਸੀਂ ਉਸ ਪਦਾਰਥ ਦੇ ਅਦਿੱਖ਼ ਹੋ ਜਾਣ ਤੇ ਪਹੁੰਚ ਜਾਵਾਂਗੇ। ਇਸ ਅਦਿੱਖ਼ ਕਣ ਨੂੰ ਉਸ ਨੇ ਪ੍ਰਮਾਣੂ (Atom) ਦਾ ਨਾਂ ਦਿੱਤਾ। ਯੂਨਾਨੀ ਭਾਸ਼ਾ ਵਿੱਚ ਪ੍ਰਮਾਣੂ ਦਾ ਅਰਥ ਹੁੰਦਾ ਹੈ, ਜਿਸ ਨੂੰ ਅੱਗੋਂ ਨਾ ਵੰਡਿਆ ਜਾ ਸਕਦਾ ਹੋਵੇ। ਅਗਲੀਆਂ ਦੋ ਕੁ ਸਦੀਆਂ ਤੱਕ ਵਿਗਿਆਨੀਆਂ ਵਿੱਚ ਥੋੜ੍ਹੇ ਫਰਕ ਨਾਲ ਪਦਾਰਥ ਦੀ ਬਣਤਰ ਬਾਰੇ ਇਹੋ ਕਲਪਨਾ ਚਲਦੀ ਰਹੀ। ਡੈਮੋਕਰਾਈਟਸ ਦਾ ਵਿਚਾਰ ਪੁਰਾਤਨ ਯੂਨਾਨ ਦੇ ਪ੍ਰਭਾਵਸ਼ਾਲੀ ਦਾਰਸ਼ਨਿਕਾਂ ਪਲੈਟੋ ਤੇ ਅਰਸਤੂ ਨੇ ਰੱਦ ਕਰ ਦਿੱਤਾ। ਉਨ੍ਹਾਂ ਨੇ ਐੱਮਪੀਡੌਕਲਿਸ ਦੇ ਪਹਿਲੇ ਸਿਧਾਂਤ ਨੂੰ ਅੱਗੇ ਤੋਰਿਆ। ਉਨ੍ਹਾਂ ਉਸ ਸਿਧਾਂਤ 'ਚ ਇਹ ਵਾਧਾ ਕੀਤਾ ਕਿ ਚਾਰੇ ਮੂਲ ਤੱਤਾਂ ਨੂੰ ਇੱਕ ਦੂਸਰੇ ਵਿੱਚ ਬਦਲਿਆ ਜਾ ਸਕਦਾ ਹੈ। ਅਰਸਤੂ ਦੇ ਡੂੰਘੇ ਪ੍ਰਭਾਵ ਸਦਕਾ ਡੈਮੋਕਰਾਈਟਸ ਦਾ ਵਿਚਾਰ ਅਣਗੌਲਿਆ ਰਿਹਾ ਜਦੋਂ ਤੱਕ ਡਾਲਟਨ ਵੱਲੋਂ ਇਸ ਨੂੰ ਮੁੜ ਸਥਾਪਿਤ ਨਾ ਕਰ ਦਿੱਤਾ ਗਿਆ। ਡਾਲਟਨ ਨੇ 1803 ਈ. ਵਿੱਚ ਪੇਸ਼ ਕੀਤੇ ਆਪਣੇ ਪੇਪਰ ਵਿੱਚ ਪਹਿਲੀ ਵਾਰ ਪ੍ਰਮਾਣੂ ਦਾ ਵਿਚਾਰ ਵਿਸਥਾਰਿਆ। 1808 ਤੇ 10 ਈ. ਵਿੱਚ ਉਸ ਨੇ ਤਾਪ ਬਾਰੇ ਵਿਸਥਾਰ ਨਾਲ ਲਿਖਿਆ। ਉਸ ਦੇ ਅਨੁਸਾਰ ਤਕਰੀਬਨ ਹਰ ਪਦਾਰਥ ਦੀਆਂ ਤਿੰਨ ਅਵਸਥਾਵਾਂ ਹੋ ਸਕਦੀਆਂ ਹਨ: ਗੈਸ, ਤਰਲ ਅਤੇ ਠੋਸ। ਪਾਣੀ ਵਿੱਚ ਅਸੀਂ ਇਨ੍ਹਾਂ ਤਿੰਨ ਅਵਸਥਾਵਾਂ ਨੂੰ ਅਸੀਂ ਸੌਖਿਆਂ ਹੀ ਵੇਖ ਸਕਦੇ ਹਾਂ: ਭਾਫ਼, ਪਾਣੀ ਅਤੇ ਬਰਫ਼। ਇਸ ਨਿਰੀਖ਼ਣ ਤੋਂ ਇਹ ਵਿਚਾਰ ਨਿਕਲਿਆ ਕਿ ਹਰ ਪਦਾਰਥ ਬਹੁਤ ਹੀ ਛੋਟੇ-ਛੋਟੇ ਕਣਾਂ (ਪਦਾਰਥ ਦੇ ਅਣੂੰਆਂ) ਦੀ ਵਿਸ਼ਾਲ ਗਿਣਤੀ ਤੋਂ ਬਣਿਆ ਹੁੰਦਾ ਹੈ। ਇਨ੍ਹਾਂ ਕਣਾਂ ਵਿਚਕਾਰ ਵੱਖ-ਵੱਖ ਹਾਲਤਾਂ 'ਚ ਵੱਖ-ਵੱਖ ਖ਼ਿੱਚ ਬਲ ਕੰਮ ਕਰਦਾ ਹੈ। ਡੈਮੋਕਰਾਈਟਸ ਦਾ ਵਿਸ਼ਵਾਸ ਸੀ ਕਿ ਵੱਖਰੇ-ਵੱਖਰੇ ਪਦਾਰਥਾਂ ਦੇ ਅਣੂੰ ਆਕਾਰ ਵਿੱਚ ਵੀ ਵੱਖਰੇ ਹੁੰਦੇ ਹਨ ਜਦਕਿ ਡਾਲਟਨ ਨੇ ਕਿਹਾ ਕਿ ਇਹ ਆਕਾਰ ਵਿੱਚ ਨਹੀਂ ਸਗੋਂ ਭਾਰ ਵਿੱਚ ਵੱਖਰੇ ਹੁੰਦੇ ਹਨ। ਡਾਲਟਨ ਦੇ ਸਿਧਾਂਤ ਦੇ ਮੁੱਖ਼ ਨੁਕਤੇ ਇਹ ਹਨ:

- ➢ ਸਾਰੇ ਪਦਾਰਥ ਬਹੁਤ ਸੂਖ਼ਮ ਕਣਾਂ ਤੋਂ ਬਣੇ ਹੁੰਦੇ ਹਨ, ਜਿਨ੍ਹਾਂ ਨੂੰ ਪ੍ਰਮਾਣੂ ਕਿਹਾ ਜਾਂਦਾ ਹੈ।
- ➢ ਇੱਕ ਤੱਤ ਦੇ ਪ੍ਰਮਾਣੂ ਇੱਕੋ ਜਿਹੇ ਹੁੰਦੇ ਹਨ ਤੇ ਵੱਖੋ-ਵੱਖਰੇ ਤੱਤਾਂ ਦੇ ਪ੍ਰਮਾਣੂ ਵੱਖੋ-ਵੱਖਰੇ।
- ➢ ਹਰ ਤੱਤ ਦਾ ਪ੍ਰਮਾਣੂ ਭਾਰ ਵੱਖਰਾ ਹੁੰਦਾ ਹੈ।
- ➢ ਰਸਾਇਣਕ ਕਿਰਿਆ ਸਮੇਂ ਪ੍ਰਮਾਣੂ ਸ਼ਾਮਲ ਹੁੰਦੇ ਹਨ ਪਰ ਖ਼ਤਮ ਨਹੀਂ ਹੁੰਦੇ।

ਡਾਲਟਨ ਨੇ ਹਰ ਪਦਾਰਥ ਦੇ ਪ੍ਰਮਾਣੂ ਨੂੰ ਵੱਖਰੇ ਚਿੰਨ੍ਹਾਂ ਨਾਲ ਪ੍ਰਗਟਾਇਆ ਤੇ ਕਿਸੇ ਪਦਾਰਥ ਵਿੱਚ ਵੱਖੋ-ਵੱਖਰੇ ਅਣੂਆਂ ਦੇ ਅਨੁਪਾਤ ਨੂੰ ਵੀ ਦਰਸਾਇਆ। ਡਾਲਟਨ ਦੇ ਇਸ ਤਰੀਕੇ ਨਾਲ ਰਸਾਇਣਕ ਕਿਰਿਆਵਾਂ ਨੂੰ ਲਿਖਣਾ ਸੌਖਾ ਹੋ ਗਿਆ। ਉਸ ਦਾ ਸਿਧਾਂਤ ਬਾਕੀਆਂ ਨਾਲੋਂ ਇਸ ਗੱਲੋਂ ਵੱਖਰਾ ਸੀ ਕਿ ਇਸ ਨੇ ਪ੍ਰਮਾਣੂ ਦਾ ਇੱਕ ਅਜਿਹਾ ਮਾਡਲ ਦਿੱਤਾ ਜਿਸ ਦੇ ਆਧਾਰ ਤੇ ਕੁਝ ਨਿਸਚਿਤ ਧਾਰਨਾਵਾਂ ਦਿੱਤੀਆਂ ਜਾ ਸਕਦੀਆਂ ਹਨ। ਬਾਅਦ ਵਿੱਚ ਇਸ ਸਿਧਾਂਤ ਦੇ ਕੁਝ ਫੀਚਰ ਰੱਦ ਕਰ ਦਿੱਤੇ ਗਏ ਪਰ ਹਰ ਪ੍ਰਮਾਣੂ ਦੇ ਵੱਖਰਾ ਭਾਰ ਹੋਣ ਤੇ ਇਸ ਦੇ ਰਸਾਇਣਕ ਕਿਰਿਆ ਦੌਰਾਨ ਅਬਦਲ ਰਹਿਣ ਵਾਲਾ ਹਿੱਸਾ ਆਧੁਨਿਕ ਰਸਾਇਣਕ ਤੇ ਭੌਤਿਕ ਵਿਗਿਆਨ ਦਾ ਕੇਂਦਰੀ ਆਧਾਰ ਬਣਿਆ।

ਡਾਲਟਨ ਨੇ ਵਿਆਹ ਨਹੀਂ ਕਰਵਾਇਆ। ਜਦ ਉਸ ਨੂੰ ਇਸ ਬਾਰੇ ਪੁੱਛਿਆ ਗਿਆ ਤਾਂ ਉਸ ਦਾ ਜਵਾਬ ਸੀ ਕਿ ਮੇਰਾ ਦਿਮਾਗ਼ ਰਸਾਇਣਕ ਕਿਰਿਆਵਾਂ ਦੇ ਤਿਕੋਣਾਂ ਅਤੇ ਤੱਤਾਂ ਨਾਲ ਪੂਰੀ ਤਰ੍ਹਾਂ ਭਰਿਆ ਹੋਇਆ ਹੈ। ਵਿਆਹ ਵਰਗੀਆਂ ਗੱਲਾਂ ਬਾਰੇ ਸੋਚਣ ਦਾ ਮੇਰੇ ਕੋਲ ਵਕਤ ਨਹੀਂ। 1832 ਈ. ਵਿੱਚ ਆਕਸਫੋਰਡ ਯੂਨੀਵਰਸਿਟੀ ਵੱਲੋਂ ਉਸ ਨੂੰ ਡਾਕਟਰੇਟ ਦੀ ਡਿਗਰੀ ਪ੍ਰਦਾਨ ਕੀਤੀ ਗਈ। ਉਹ ਕਈ ਸੁਸਾਇਟੀਆਂ ਤੇ ਸਾਇੰਸ ਅਕੈਡਮੀਆਂ ਨਾਲ ਜੁੜਿਆ ਰਿਹਾ। ਪਹਿਲਾਂ 1837 ਤੇ ਫਿਰ ਅਗਲੇ ਹੀ ਸਾਲ ਹੋਏ ਦਿਮਾਗ਼ ਦੇ ਸਟਰੋਕ ਨਾਲ ਉਸ ਨੂੰ ਬੋਲਣ ਵਿੱਚ ਤਕਲੀਫ਼ ਮਹਿਸੂਸ ਹੋਣ ਲੱਗੀ ਪਰ ਉਹ ਅਜੇ ਵੀ ਵਿਗਿਆਨਕ ਤਜਰਬੇ ਕਰਨ ਦੇ ਕਾਬਲ ਸੀ। ਮਈ 1844

*...ਬਾਕੀ ਸਫ਼ਾ 41 'ਤੇ*

# ਜੋਤਿਸ਼ੀ ਚੁਣੌਤੀ ਕਬੂਲ ਕਰਨੋਂ ਭੱਜੇ



ਜਸਵੰਤ ਜੀਰਖ

ਓਂਜ ਜੋਤਿਸ਼ੀ ਕਹਿਣ ਨੂੰ ਤਾਂ ਜੋਤਿਸ਼ ਨੂੰ ਵਿਗਿਆਨ ਕਹਿਣ ਦਾ ਕੋਈ ਵੀ ਮੌਕਾ ਹੱਥੋਂ ਨਹੀਂ ਜਾਣ ਦਿੰਦੇ ਤੇ ਟੀ.ਵੀ. ਚੈਨਲਾਂ ਤੇ ਹੋਰ ਇਸ਼ਤਿਹਾਰਬਾਜੀ ਰਾਹੀਂ ਆਪਣੇ ਆਪ ਨੂੰ ਜੋਤਿਸ਼ ਵਿੱਦਿਆ ਦੇ 'ਕਰਨਧਾਰ' ਦੱਸਦੇ ਹਨ। ਸਰਕਾਰਾਂ ਵੀ ਆਪਣੇ ਨਿੱਜੀ ਮੁਫ਼ਾਦਾਂ ਦੀ ਪ੍ਰਾਪਤੀ ਲਈ ਜੋਤਿਸ਼ ਦੇ ਫ਼ਰਾਡ ਨੂੰ ਵਿਸ਼ੇ ਵਜੋਂ ਪੜ੍ਹਾਉਣ ਦੇ ਲੋਕ ਵਿਰੋਧੀ ਫ਼ੈਸਲੇ ਕਰਨ 'ਚ ਪਿੱਛੇ ਨਹੀਂ ਹਟਦੀਆਂ ਪ੍ਰੰਤੂ ਪਰਖ਼ਿਆਂ ਹਰ ਵਾਰ ਹੀ ਜੋਤਿਸ਼ ਝੂਠ ਸਾਬਤ ਹੁੰਦਾ ਹੈ। ਜੋਤਿਸ਼ ਦੇ ਫਰਾਡ ਦਾ ਇੱਕ ਰੂਪ ਲੁਧਿਆਣਾ ਵਿਖੇ ਵੀ ਵੇਖਣ ਨੂੰ ਮਿਲਿਆ।

ਦਿਨ: 29 ਮਈ, 2010

ਸਥਾਨ : ਗਦਰੀ ਬਾਬਾ ਭਾਨ ਸਿੰਘ ਯਾਦਗਾਰੀ ਲਾਇਬਰੇਰੀ, ਸੁਨੇਤ (ਲੁਧਿਆਣਾ)

**ਤਾਂਤਰਿਕ ਚੁਣੌਤੀ ਸਮਾਰੋਹ:** ਤਰਕਸ਼ੀਲਾਂ ਦਾ ਇਕੱਠ ਹੈ। ਜੋਨ ਲੁਧਿਆਣਾ ਵੱਲੋਂ ਲੋਕਾਂ ਦਾ ਭਵਿੱਖ ਦੱਸਣ ਤੇ ਰਿਧੀਆਂ ਸਿੱਧੀਆਂ ਨਾਲ ਉਨ੍ਹਾਂ ਦੀਆਂ ਸਮੱਸਿਆਵਾਂ ਹੱਲ ਕਰਨ ਦਾ ਦਾਅਵਾ ਕਰਨ ਵਾਲੇ ਲੁਧਿਆਣਾ ਸ਼ਹਿਰ ਸਮੇਤ ਇਲਾਕੇ ਦੇ ਸਾਰੇ ਜੋਤਿਸ਼ੀਆਂ ਤੇ ਤਾਂਤਰਿਕਾਂ ਨੂੰ ਚੁਣੌਤੀ ਦਿੱਤੀ ਗਈ ਹੈ ਤੇ ਨਾਲ ਹੀ 5 ਲੱਖ਼ ਰੁਪਏ ਦਾ ਨਗਦ ਇਨਾਮ ਦੇਣ ਦੀ ਪੇਸ਼ਕਸ਼ ਵੀ। ਇਸ ਮੌਕੇ ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ ਦੇ ਪ੍ਰਧਾਨ ਅਵਤਾਰ ਗਿੱਲ ਵੀ ਮੌਜੂਦ ਹਨ ਜਿਨ੍ਹਾਂ ਦੀ ਸੁਸਾਇਟੀ ਵੱਲੋਂ 1 ਹਜ਼ਾਰ ਕੈਨੇਡੀਅਨ ਡਾਲਰ (45 ਲੱਖ਼ ਰੁਪਏ) ਦਾ ਇਨਾਮ ਰੱਖਿਆ ਹੋਇਆ ਹੈ।

ਜ਼ੋਨ ਲੁਧਿਆਣਾ ਵੱਲੋਂ ਲੁਧਿਆਣਾ ਤੇ ਜਗਰਾਓਂ ਦੇ ਲਗਭਗ 30 ਜੋਤਿਸ਼ੀਆਂ/ਤਾਂਤਰਿਕਾਂ ਨੂੰ ਮਿਥੇ ਸਮੇਂ ਤੇ ਆ ਕੇ ਜੋਤਿਸ਼ ਨੂੰ ਸੱਚ ਸਾਬਤ ਕਰਨ ਤੇ ਲੋਕਾਂ ਦੀਆਂ ਮੁਸ਼ਕਲਾਂ ਨੂੰ ਹੱਲ ਕਰਨ ਦੀ ਆਪਣੀ ਦੈਵੀ ਸ਼ਕਤੀ ਸਾਬਤ ਕਰਨ ਲਈ ਰਜਿਸਟਰਡ ਪੱਤਰ ਭੇਜੇ ਗਏ ਜਿਨ੍ਹਾਂ 'ਚੋਂ 28 ਸਬੰਧਤ ਜੋਤਿਸ਼ੀਆਂ ਕੋਲ ਪਹੁੰਚ ਗਏ। ਇਨ੍ਹਾਂ ਜੋਤਿਸ਼ੀਆਂ 'ਚ ਲੁਧਿਆਣਾ ਸ਼ਹਿਰ 'ਚ ਡੇਰਾ ਜਮਾਈ ਬੈਠੇ ਜੋਤਿਸ਼ ਸਮਰਾਟ ਕਮਲ ਦੇਵ, ਸਿੱਧ ਗੁਰੂ ਸ਼ਾਕਰ ਸ਼ਾਹ ਜੀ, ਵਿਨੋਦ ਕੁਮਾਰ ਗੁਪਤਾ (ਡਿਪਟੀ ਚੀਫ਼ ਇੰਜੀਨੀਅਰ ਭਾਖੜਾ ਬਿਆਸ ਮੈਨੇਜਮੈਂਟ ਬੋਰਡ, ਜਮਾਲਪੁਰ), ਪੰਡਿਤ ਗੌਰਵ ਅਚਾਰੀਆ, ਬਾਬਾ ਰਵਿੰਦਰ ਸਿੰਘ ਬੇਦੀ, ਬੰਗਾਲੀ ਤਾਂਤਰਿਕ ਗੁਰੂ ਜੀ ਮੋਹਿਬ ਮਲਿਕ, ਜੋਤਿਸ਼ੀ ਸੁਖਮਿੰਦਰ, ਮੀਆਂ ਰਹਿਮਾਨ, ਵਰਿੰਦਰ ਕੁਮਾਰ, ਮੀਆਂ ਕਮਾਲ, ਪੰਡਿਤ ਦੇਵੀ ਦਿਆਲ, ਉਸਤਾਦ ਮੋਇਨ ਸਮਰਾਟ, ਰਮਿਤ ਮਲਿਕ ਤੇ ਨਿਊ ਵਿਸ਼ਵ ਜੋਤਿਸ਼, ਵਾਈਸ ਪ੍ਰਿੰਸੀਪਲ ਦਵਿੰਦਰ ਪਾਲ ਸਿੰਘ (ਚੂਹੜ ਚੱਕ), ਜਗਰਾਓਂ ਦੇ ਜੋਤਿਸ਼ੀਆਂ ਸੁਮੀਤ ਸ਼ਾਸਤਰੀ, ਪੰਡਿਤ ਗੰਗਾ ਸ਼ਰਨ, ਰਾਜਿੰਦਰ ਸਿੰਘ, ਰਮਨ ਗੌੜ, ਸ਼ਾਸਤਰੀ ਰਮੇਸ਼ ਪ੍ਰਸਾਦ ਭੱਟ, ਵਿਨੈ ਕੁਮਾਰ ਸ਼ਰਮਾ, ਭਾਨੂ ਕਡਿਆਲ, ਦਿਨੇਸ਼ ਕਡਿਆਲ, ਵਿਪਨ ਸ਼ਰਮਾ, ਜਗਦੰਬਾ ਪ੍ਰਸ਼ਾਦ ਗੌੜ, ਪੰਡਿਤ ਰਾਜਾ ਰਾਮ, ਫ਼ਤਹਿ ਰਾਮ ਕਡਿਆਲ, ਪੰਡਿਤ ਸੁਖਦੇਵ ਰਾਜਾ, ਸੰਦੀਪ ਸ਼ਰਮਾ, ਰਿਸ਼ੀ ਕੁਮਾਰ ਤੇ ਅਮਰਜੀਤ ਢੁੱਡੀਕੇ ਸ਼ਾਮਲ ਸਨ।

**ਲੁਟੇਰੇ ਤਾਂਤਰਕਿ:** ਇੱਥੇ ਇਹ ਵਰਨਣਯੋਗ ਹੈ ਕਿ ਸ਼ੋਇਬ ਮਲਿਕ ਨਾਂ ਦੇ ਤਾਂਤਰਿਕ ਪਾਸੋਂ ਲੁਧਿਆਣਾ ਜ਼ੋਨ ਵੱਲੋਂ ਇੱਕ ਔਰਤ ਤੋਂ ਲੁੱਟਿਆ ਪੈਸਾ 36 ਹਜ਼ਾਰ ਰੁਪਇਆ ਤੇ ਮੋਇਨ ਜੀ ਸਮਰਾਟ ਤੋਂ 4500 ਰੁਪਏ ਪੁਲਿਸ ਦੀ ਮਦਦ ਨਾਲ ਵਾਪਸ ਕਰਵਾਏ ਜਾ ਚੁੱਕੇ ਹਨ।

ਇਹ ਦਿਨ ਜੋਤਿਸ਼ੀਆਂ ਨੂੰ ਚੁਣੌਤੀ ਦੇ ਕੇ ਉਨ੍ਹਾਂ ਦੀ ਪਰਖ ਲਈ ਰੱਖਿਆ ਗਿਆ ਸੀ। ਮੌਕੇ ਤੇ ਲੁਧਿਆਣਾ ਜ਼ੋਨ ਦੀਆਂ ਸਾਰੀਆਂ ਇਕਾਈਆਂ ਦੇ ਆਗੂ ਸਰਗਰਮ ਤਰਕਸ਼ੀਲ ਕਾਮੇ, ਤਰਕਸ਼ੀਲ ਲਹਿਰ ਦੇ ਸਮਰਥਕ, ਅਗਾਂਹਵਧੂ ਪਾਠਕ ਤੇ ਔਰਤਾਂ ਵੀ ਸ਼ਾਮਲ ਸਨ ਪ੍ਰੰਤੂ ਤਾਂਤਰਿਕ ਲੱਖਾਂ ਰੁਪਏ ਦੇ ਇਨਾਮ ਜਿੱਤਣ ਦੇ ਸਮਾਰੋਹ 'ਚੋਂ ਗਾਇਬ ਸਨ। ਕੋਈ ਵੀ ਜੋਤਿਸ਼ੀ/ਤਾਂਤਰਿਕ ਤਰਕਸ਼ੀਲਾਂ ਦੀ ਚੁਣੌਤੀ ਦਾ ਸਾਹਮਣਾ ਕਰਨ ਲਈ ਨਹੀਂ ਆਇਆ। ਸਮਾਰੋਹ ਵਿੱਚ ਜੋਤਿਸ਼ੀਆਂ ਦੇ ਨਾਵਾਂ ਦੀਆਂ ਖਾਲੀ ਪਈਆਂ ਕੁਰਸੀਆਂ ਉਨ੍ਹਾਂ ਦੀ ਤਾਂਤਰਿਕ ਵਿੱਦਿਆ ਦਾ ਮੂੰਹ ਚਿੜਾ ਰਹੀਆਂ ਸਨ।

**ਸੁਰਜੀਤ ਦੌਧਰ ਦੀ ਤਕਰੀਰ:** ਤਰਕਸ਼ੀਲ ਆਗੂ ਤੇ ਜੋਤਿਸ਼ ਵਿੱਦਿਆ ਬਾਰੇ ਮੁਕੰਮਲ ਜਾਣਕਾਰੀ ਰੱਖਣ ਵਾਲੇ ਸੁਰਜੀਤ ਦੌਧਰ ਮੁੱਖ਼ ਵਕਤਾ ਵਜੋਂ ਹਾਜ਼ਰ ਹੋਏ। ਉਨ੍ਹਾਂ ਜੋਤਿਸ਼ੀਆਂ ਦੇ ਢੰਗ ਅਨੁਸਾਰ ਹੀ ਬੋਰਡ ਉੱਪਰ ਜਨਮ ਕੁੰਡਲੀਆਂ ਬਣਾ ਕੇ ਇਹ ਸਾਬਤ ਕੀਤਾ ਕਿ ਜੋਤਿਸ਼ ਬਿਲਕੁਲ ਹੀ ਗੈਰ ਵਿਗਿਆਨਕ ਹੈ ਜਦਕਿ ਜੋਤਿਸ਼ੀ ਇਸ ਨੂੰ ਵਿਗਿਆਨ ਕਹਿ ਕੇ ਲੋਕਾਂ ਦੀ ਅਗਿਆਨਤਾ ਦਾ ਨਾਜਾਇਜ਼ ਫਾਇਦਾ ਉਠਾ ਰਹੇ ਹਨ। ਉਨ੍ਹਾਂ ਇਲੈੱਕਟ੍ਰਾਨਿਕ ਮੀਡੀਆ ਤੇ ਜੋਤਿਸ਼ੀਆਂ ਤੇ ਤਾਂਤਰਿਕਾਂ ਦਾ ਪਰਦਾਫਾਸ਼ ਕਰ ਰਹੇ ਹਨ, ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ



ਦੇ ਆਗੂ ਸਨਲ ਐਡਮਾਰਕੂ ਦਾ ਵੀ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ। ਉਨ੍ਹਾਂ ਕਿਹਾ ਕਿ ਲੁਧਿਆਣਾ ਖ਼ੇਤਰ ਦੇ ਤਾਂਤਰਿਕਾਂ ਨੂੰ ਤਰਕਸ਼ੀਲਾਂ ਵੱਲੋਂ ਰਜਿਸਟਰਡ ਪੱਤਰਾਂ ਰਾਹੀਂ ਭੇਜੀ ਗਈ ਚੁਣੌਤੀ ਦੇ ਬਾਵਜੂਦ ਵੀ ਉਨ੍ਹਾਂ ਦਾ ਹਾਜ਼ਰ ਨਾ ਹੋਣਾ ਇਹ ਸਾਬਤ ਕਰਦਾ ਹੈ ਕਿ ਉਹ ਝੂਠ ਦਾ ਵਪਾਰ ਕਰਦੇ ਹਨ ਤੇ ਉਨ੍ਹਾਂ ਦੇ ਦਾਅਵਿਆਂ ਵਿੱਚ ਕਿਸੇ ਕਿਸਮ ਦੀ ਕੋਈ ਸੱਚਾਈ ਨਹੀਂ। ਸੁਰਜੀਤ ਦੌਧਰ ਨੇ ਆਪਣੀ ਭਾਵਪੂਰਤ ਤਕਰੀਰ 'ਚ ਤੱਥਾਂ ਨਾਲ ਜੋਤਿਸ਼ ਵਿੱਦਿਆ ਦੀ ਨਿਰਾਰਥਕਤਾ ਨੂੰ ਸਾਬਤ ਕੀਤਾ।

ਤਰਕਸ਼ੀਲਾਂ ਵੱਲੋਂ ਇਸ ਮੌਕੇ ਤੇ ਬੋਲਦਿਆਂ ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ ਦੇ ਪ੍ਰਧਾਨ ਅਵਤਾਰ ਗਿੱਲ ਨੇ ਤਰਕਸ਼ੀਲਾਂ ਦੇ ਇਸ ਯਤਨ ਦੀ ਸਰਾਹਨਾ ਕੀਤੀ ਤੇ ਪਾਖੰਡਵਾਦ ਦੇ ਖ਼ਾਤਮੇ ਤੇ ਭੋਲੇ ਭਾਲੇ, ਅਗਿਆਨੀ ਲੋਕਾਂ ਨੂੰ ਤਾਤਰਿਕਾਂ ਤੇ ਅਖ਼ੌਤੀ ਬਾਬਿਆਂ ਦੀ ਲੁੱਟ ਤੋਂ ਬਚਾਉਣ ਲਈ ਯਤਨ ਤੇਜ਼ ਕਰਨ ਲਈ ਆਖਿਆ। ਉਨ੍ਹਾਂ ਇਸ ਸਰਗਰਮੀਂ ਲਈ ਮੀਡੀਆ ਦੇ ਸਹਿਯੋਗ ਦਾ ਖ਼ਾਸ ਤੌਰ ਤੇ ਜ਼ਿਕਰ ਕੀਤਾ ਤੇ ਕੈਨੇਡਾ 'ਚ ਤਰਕਸ਼ੀਲਾਂ ਵੱਲੋਂ ਅਨੇਕਾਂ ਤਾਂਤਰਿਕਾਂ ਨੂੰ ਟੀ.ਵੀ. ਤੇ ਰੇਡੀਓ ਉੱਪਰ ਨਿਰਉੱਤਰ ਕਰਨ ਦੀਆਂ ਘਟਨਾਵਾਂ ਦਾ ਵੀ ਜ਼ਿਕਰ ਕੀਤਾ। ਇਸ ਮੌਕੇ ਬੋਲਦਿਆਂ ਜ਼ੋਨ ਪ੍ਰਧਾਨ ਦਲਬੀਰ ਕਟਾਣੀ ਨੇ ਆਖਿਆ ਕਿ ਮੈਜਿਕ ਰੈਮਿਡੀਜ਼ ਐਕਟ ਦੇ ਹੁੰਦਿਆਂ ਜੋਤਿਸ਼ੀਆਂ, ਤਾਂਤਰਿਕਾਂ ਤੇ ਅਖ਼ੌਤੀ ਬਾਬਿਆਂ ਦਾ ਧੰਦਾ ਬਿਨਾਂ ਕਿਸੇ ਡਰ ਡੁੱਕਰ ਦੇ ਵਧ ਫ਼ੁੱਲ ਰਿਹਾ ਹੈ। ਇਹ ਚਲਾਕ ਲੋਕ ਮੈਜਿਕ ਰੈਮਿਡੀਜ਼ ਐਕਟ ਨੂੰ ਟਿੱਚ ਜਾਣਦਿਆਂ ਸ਼ਰੇਆਮ ਇਤਰਾਜ਼ਯੋਗ ਇਸ਼ਤਿਹਾਰਬਾਜੀ ਕਰ ਰਹੇ ਹਨ। ਸਾਬਕਾ ਪ੍ਰਿੰਸੀਪਲ ਹਰਭਜਨ ਸਿੰਘ ਨੇ ਲੋਕਾਂ ਨੂੰ ਤਰਕਸ਼ੀਲ ਪਹੁੰਚ ਦੇ ਪਸਾਰ ਲਈ ਯਤਨ ਜੁਟਾਉਣ ਲਈ ਪ੍ਰੇਰਿਆ। ਜ਼ੋਨ ਦੇ ਮੀਡੀਆ ਵਿਭਾਗ ਦੇ ਮੁਖ਼ੀ ਜਸਵੰਤ ਜੀਰਖ਼ ਨੇ ਸੰਵਿਧਾਨ ਦੀ ਧਾਰਾ ਦੇ ਖਿਲਾਫ਼ ਕੰਮ ਕਰਨ ਵਾਲੇ ਜੋਤਿਸ਼ੀਆਂ, ਤਾਂਤਰਿਕਾਂ ਤੇ ਅਖ਼ੌਤੀ ਬਾਬਿਆਂ ਖਿਲਾਫ਼ ਸਖ਼ਤ ਕਾਨੂੰਨੀ ਕਾਰਵਾਈ ਕਰਨ ਦੀ ਮੰਗ ਕੀਤੀ।

ਇਸ ਚੁਣੌਤੀ ਸਮਾਰੋਹ 'ਚ ਲੁਧਿਆਣਾ ਜ਼ੋਨ ਦੀਆਂ ਸਮੁੱਚੀਆਂ ਇਕਾਈਆਂ ਸਾਹਨੇਵਾਲ, ਖੰਨਾ, ਮਾਛੀਵਾੜਾ, ਜਗਰਾਓਂ, ਜਰਗ ਸੁਧਾਰ ਵੱਲੋਂ ਭਰਵੀਂ ਸ਼ਮੂਲੀਅਤ ਕੀਤੀ ਗਈ। ਇਨ੍ਹਾਂ ਇਕਾਈਆਂ ਦੇ ਆਗੂਆਂ ਆਤਮਾ ਸਿੰਘ, ਗੁਰਮੇਲ ਸਿੰਘ, ਮਹਿੰਦਰ ਸਿੰਘ ਖੰਨਾ, ਪੂਰਨ ਕਾਉਂਕੇ, ਸੁਖਵਿੰਦਰ ਮਾਛੀਵਾੜਾ, ਸੁਖਵਿੰਦਰ ਲੀਲ, ਜਗਜੀਤ ਸਿੰਘ ਜਰਗ, ਚਰਨਪ੍ਰੀਤ ਜਗਰਾਓਂ, ਅਮਰਜੀਤ, ਸੁਖਦੇਵ ਰਾਮਗੜ੍ਹ, ਕਰਤਾਰ ਸਿੰਘ ਵੀਰਾਨ, ਹਰੀਸ਼ ਮੋਦਗਿੱਲ ਤੇ ਸ਼ਮਸ਼ੇਰ ਨੂਰਪੁਰੀ ਸਮੇਤ ਸਮੁੱਚੀ ਟੀਮ ਸਮਾਰੋਹ 'ਚ ਹਾਜ਼ਰ ਸੀ। ਇਸ ਸਮਾਰੋਹ 'ਚ ਸਮੁੱਚੇ ਮੀਡੀਆ ਨੇ ਭਰਵਾਂ ਸਾਥ ਦਿੱਤਾ।

**ਹਾਰ ਦੀ ਚਰਚਾ ਕੈਨੇਡਾ 'ਚ:** ਕੈਨੇਡੀਅਨ ਤਰਕਸ਼ੀਲ ਆਗੂ ਅਵਤਾਰ ਗਿੱਲ ਦੀ ਪਹਿਲ ਕਦਮੀ ਤੇ ਤਾਂਤਰਿਕਾਂ ਦੀ ਇਸ ਹਾਰ ਦੀ ਚਰਚਾ ਕੈਨੇਡਾ ਵਿੱਚ ਵੀ ਛਿੜੀ। ਕੈਨੇਡਾ ਦੇ ਰੇਡੀਓ ਪ੍ਰੋਗਰਾਮਾਂ ਤੇ 'ਰੇਡੀਓ ਇੰਡੀਆ' ਦੇ ਹੋਸਟ ਗੁਰਪ੍ਰੀਤ ਨੇ ਵੈਨਕੂਵਰ 'ਚ ਅਵਤਾਰ ਗਿੱਲ ਨਾਲ ਟਾਕ ਸ਼ੋਅ ਕੀਤਾ ਜਦਕਿ ਰੇਡੀਓ 'ਸ਼ੇਰੇ-ਪੰਜਾਬ' ਦੇ ਹੋਸਟ ਗੁਰਵਿੰਦਰ ਧਾਲੀਵਾਲ ਨੇ ਵੀ ਅਵਤਾਰ ਗਿੱਲ ਨਾਲ ਤਾਂਤਰਿਕਾਂ ਦੀ ਹਾਰ ਤੇ ਵੈਨਕੂਵਰ 'ਚ ਆਨ ਲਾਈਨ ਗੱਲਬਾਤ ਕੀਤੀ। ਕੈਨੇਡਾ 'ਚ ਵਸਦੇ ਤਰਕਸ਼ੀਲ ਪੰਜਾਬੀ ਭਾਈਚਾਰੇ ਨੇ ਇਸ ਸਰਗਰਮੀਂ ਦੀ ਭਰਵੀਂ ਸਰਾਹਨਾ ਕੀਤੀ।

❑❑ **ਮੀਡੀਆ ਮੁਖੀ, ਜ਼ੋਨ ਲੁਧਿਆਣਾ, 98151-69825**

*ਸ.ਫਾ 39 ਦੀ ਬਾਕੀ (ਜੌਹਨ ਡਾਲਟਨ)*

ਨੂੰ ਉਸ ਨੂੰ ਫਿਰ ਦਿਮਾਗ਼ੀ ਅਟੈਕ ਹੋਇਆ। 26 ਜੁਲਾਈ ਨੂੰ ਕੰਬਦੇ ਹੋਏ ਹੱਥਾਂ ਨਾਲ ਉਸ ਨੇ ਮੌਸਮ ਬਾਰੇ ਆਖ਼ਰੀ ਅੰਕੜੇ ਇਕੱਤਰ ਕੀਤੇ। 27 ਜੁਲਾਈ 1844 ਨੂੰ ਇਹ ਮਹਾਨ ਵਿਗਿਆਨੀ ਸਦਾ ਦੀ ਨੀਂਦ ਸੌਂ ਗਿਆ। ਉਸ ਦੇ ਮਰਨ ਤੋਂ ਪਹਿਲਾਂ ਹੀ ਲੋਕਾਂ ਨੇ ਉਸ ਦੇ ਕੰਮਾਂ ਦੀ ਕਦਰ ਪਛਾਣ ਲਈ ਸੀ। ਉਸ ਨੂੰ ਮਾਨਚੈਸਟਰ ਵਿਖੇ ਦਫ਼ਨਾਇਆ ਗਿਆ, ਜਿੱਥੇ ਹੁਣ ਖੇਡ ਦਾ ਮੈਦਾਨ ਹੈ। ਉਸ ਦੀ ਦਫ਼ਨ ਕਿਰਿਆ ਵਿੱਚ 40 ਹਜ਼ਾਰ ਲੋਕ ਸ਼ਾਮਲ ਸਨ। ਇਹ ਉਹ ਡਾਲਟਨ ਸੀ, ਜਿਸ ਨੂੰ ਕਿਸੇ ਸਮੇਂ ਆਪਣੀ ਕਲਾਸ ਲਈ ਗਿਣਤੀ ਦੇ ਵਿਦਿਆਰਥੀ ਵੀ ਮੁਸ਼ਕਲ ਨਾਲ ਜੁੜਦੇ ਸਨ। ਮਾਨਚੈਸਟਰ ਯੂਨੀਵਰਸਿਟੀ ਦੇ ਇੱਕ ਹਾਲ ਦਾ ਨਾਂ ਡਾਲਟਨ ਦੇ ਨਾਂ ਤੇ ਰੱਖਿਆ ਗਿਆ ਹੈ। ਉਸ ਦੇ ਨਾਂ ਤੇ ਕਈ ਸਕਾਲਰਸ਼ਿਪ ਤੇ ਇਨਾਮ ਆਦਿ ਰੱਖੇ ਹੋਏ ਹਨ। ਮਾਨਚੈਸਟਰ ਸ਼ਹਿਰ ਦੇ ਹਾਲ ਵਿੱਚ ਡਾਲਟਨ ਦਾ ਬਹੁਤ ਵੱਡਾ ਬੁੱਤ ਲੱਗਾ ਹੋਇਆ ਹੈ। ❑❑

**ਪੰਜਾਬੀ ਰੂਪ: ਜਸਵੰਤ ਮੁਹਾਲੀ, 98555-30721**

# ਮਨੋਰੋਗ ਮਾਹਿਰ ਦੀ ਕਲਮ 'ਤੋਂ


ਡਾ. ਬਲਵੰਤ ਸਿੱਧੂ

? ਮੇਰਾ 12 ਸਾਲ ਦਾ ਲੜਕਾ 7ਵੀਂ ਕਲਾਸ ਵਿੱਚ ਪੜ੍ਹਦਾ ਹੈ। ਕੁਝ ਸਮੇਂ ਤੋਂ ਉਹ ਬਹੁਤ ਜਿਆਦਾ ਗੁੱਸਾ ਕਰਦਾ ਹੈ। ਉਸ ਦੀਆਂ ਸਕੂਲ ਵਿੱਚੋਂ ਵੀ ਸ਼ਿਕਾਇਤਾਂ ਆਉਂਦੀਆਂ ਹਨ। ਕੀ ਕਰੀਏ ?

ਇੱਕ ਪਾਠਕ

➢ ਗੁੱਸਾ ਇੱਕ ਅਜਿਹੀ ਭਾਵਨਾ ਹੈ ਜੋ ਹਰ ਇਕ ਇਨਸਾਨ ਦੇ ਅੰਦਰ ਮੌਜੂਦ ਹੈ। ਇਸ ਭਾਵਨਾ ਦੀ ਤੀਬਰਤਾ ਅੰਦਰ ਵਿਅਕਤੀ ਕੁਝ ਸਮੇਂ ਲਈ ਅਸਥਿਰ ਹੋ ਜਾਂਦਾ ਹੈ ਤੇ ਉਸ ਦਾ ਆਪਣੇ ਆਪ ਤੇ ਕੰਟਰੋਲ ਨਹੀਂ ਰਹਿੰਦਾ ਜਾਂ ਬਹੁਤ ਘਟ ਜਾਂਦਾ ਹੈ ਅਤੇ ਉਹ ਕੁਝ ਅਣਸੁਖਾਵਾਂ ਕਰ ਸਕਦਾ ਹੈ। ਗੁੱਸੇ ਵਿੱਚ ਆਏ ਵਿਅਕਤੀ ਵੱਲੋਂ ਬਹੁਤ ਵੱਖ ਵੱਖ ਤਰ੍ਹਾਂ ਦਾ ਵਿਵਹਾਰ ਕੀਤਾ ਜਾ ਸਕਦਾ ਹੈ। ਜਿਵੇਂ ਨਰਾਜ਼ ਹੋ ਜਾਣਾ, ਰੁੱਸ ਜਾਣਾ, ਕਿਸੇ ਨੂੰ ਨਾ ਬਲਾਉਣਾ,ਕਿਸੇ ਦੇ ਆਖੇ ਨਾ ਲੱਗਣਾ, ਕਿਹਾ ਹੋਇਆ ਕੰਮ ਨਾ ਕਰਨਾ, ਅਪਣੇ ਆਪ ਤੇ ਕੁੜ੍ਹਨਾ, ਆਪਣੇ ਆਪ ਨੂੰ ਤੰਗ ਕਰਨਾ, ਆਪਣੇ ਆਪ ਨੂੰ ਮਾਰਨਾ, ਆਪਣਾ ਨੁਕਸਾਨ ਕਰਨਾ, ਖ਼ੁਦਕਸ਼ੀ ਦੀ ਕੋਸ਼ਿਸ਼ ਕਰਨਾ, ਆਪਣੇ ਆਪ ਨੂੰ ਜਾਂ ਦੂਜਿਆਂ ਨੂੰ ਗਾਲ੍ਹਾਂ ਕੱਢਣੀਆਂ, ਭੰਨ ਤੋੜ ਕਰਨੀ, ਮਾਰ ਕੁਟਾਈ ਕਰਨੀ, ਦੂਜਿਆਂ ਨਾਲ ਬਦਲੇ ਦੀ ਭਾਵਨਾ ਰੱਖਣਾ ਜਾਂ ਤੰਗ ਕਰਨਾ, ਕਿਸੇ ਤੇ ਜਾਨ ਲੇਵਾ ਹਮਲਾ ਕਰਨਾ ਜਾਂ ਕਿਸੇ ਵੀ ਹੋਰ ਤਰ੍ਹਾਂ ਦਾ ਅਣਸੁਖਾਵਾਂ ਵਿਵਹਾਰ ਕਰਨਾ ਆਦਿ।

ਗੁੱਸਾ ਇੱਕ ਭਾਵਨਾ ਜਾਂ ਮਨੋਭਾਵ ਹੈ ਜਿਸ ਅੰਦਰ ਵਿਅਕਤੀ ਨੂੰ ਨਿੱਜੀ ਤੌਰ ਤੇ ਅਣਸੁਖਾਵਾਂ ਮਹਿਸੂਸ ਹੁੰਦਾ ਹੈ ਅਤੇ ਇਸ ਕਾਰਣ ਹਿੰਸਾਤਮਕ ਜਾਂ ਆਕ੍ਰਮਕ ਵਿਵਹਾਰ ਜ਼ਾਹਰ ਹੋ ਸਕਦਾ ਹੈ। ਗੁੱਸੇ ਆਉਣ ਦੇ ਇਹ ਕਾਰਣ ਹੁੰਦੇ ਹਨ:

☛ ਜ਼ਿਆਦਾਤਰ ਮਨੋਵਿਗਿਆਨੀ ਮੰਨਦੇ ਹਨ ਕਿ ਹਿੰਸਾਤਮਿਕ ਵਿਵਹਾਰ ਮਨੁੱਖੀ ਸੁਭਾਅ ਦਾ ਕੁਦਰਤੀ ਅੰਗ (INSTINCT) ਹੈ।

☛ ਮਨੋਵਿਗਿਆਨੀ ਇਹ ਵੀ ਮੰਨਦੇ ਹਨ ਕਿ ਹਿੰਸਾਤਮਿਕ ਵਿਵਹਾਰ ਵਾਤਾਵਰਣ ਤੋਂ ਸਿੱਖਿਆ ਹੋਇਆ ਵਿਵਹਾਰ ਵੀ ਹੋ ਸਕਦਾ ਹੈ।

☛ ਹਿੰਸਾਤਮਕ ਵਿਵਹਾਰ ਜਾਂ ਗੁੱਸਾ, ਮਾਨਸਿਕ ਤਣਾਅ ਕਾਰਣ ਵੀ ਹੋ ਸਕਦਾ ਹੈ।

ਅੱਜ ਕੱਲ੍ਹ ਬੱਚਿਆਂ ਵਿੱਚ ਜਿਨ੍ਹਾਂ ਕਾਰਣਾਂ ਕਰਕੇ ਗੁੱਸਾ ਵੱਧ ਰਿਹਾ ਹੈ, ਉਸ ਦੇ ਪ੍ਰਮੁੱਖ਼ ਕਾਰਣ ਇਹ ਹਨ:

➢ ਸਮਾਜਿਕ ਹਾਲਤਾਂ ਦਾ ਬਹੁਤ ਤੇਜ਼ੀ ਨਾਲ ਬਦਲਣਾ। ਪਹਿਲਾਂ ਦੇ ਮੁਕਾਬਲੇ ਅਜ ਕਲ ਮੁਕਾਬਲਾ (Competition) ਬਹੁਤ ਸਖ਼ਤ ਹੋ ਰਿਹਾ ਹੈ। ਪੜ੍ਹਾਈ ਵਿੱਚ ਸਿਰਫ਼ ਪਾਸ ਹੋਣਾ ਸਫਲਤਾ ਨਹੀਂ ਦਿਵਾ ਸਕਦਾ। ਹੁਣ ਪਹਿਲੀਆਂ ਸਫ਼ਾਂ ਵਿੱਚ ਆਉਣਾ ਲਾਜ਼ਮੀ ਹੋ ਗਿਆ ਹੈ। ਪ੍ਰੋਫੈਸ਼ਨਲ ਕੋਰਸਾਂ ਵਿੱਚ ਦਾਖਲਾ ਲੈਣ ਲਈ ਕੰਪੀਟੀਸ਼ਨ ਲੜਨਾ ਪੈਂਦਾ ਹੈ। ਇਸ ਲਈ ਮਾਪਿਆਂ ਤੇ ਹੋਰ ਰਿਸ਼ਤੇਦਾਰਾਂ ਦੀਆਂ ਬੱਚਿਆਂ ਪ੍ਰਤੀ ਉਮੀਦਾਂ ਬਹੁਤ ਉੱਚੀਆਂ ਹੋਣ ਕਾਰਣ ਬੱਚਿਆਂ ਤੇ ਦਬਾਅ ਬਹੁਤ ਵੱਧ ਰਿਹਾ ਹੈ। ਬੱਚਿਆਂ ਨੂੰ ਉਹਨਾਂ ਦੀ ਮਰਜ਼ੀ ਦੇ ਉਲਟ ਕੋਰਸ ਕਰਵਾਏ ਜਾਂਦੇ ਹਨ। ਇਸ ਵਧਦੇ ਤਣਾਅ ਕਾਰਣ ਬੱਚਿਆਂ ਵਿੱਚ ਨਿਰਾਸ਼ਤਾ ਤੇ ਗੁੱਸਾ ਵੱਧ ਰਿਹਾ ਹੈ। ਇਹੋ ਕਾਰਣ ਹੈ ਕਿ ਹਰ ਸਾਲ ਕਾਫੀ ਬੱਚੇ ਇਮਤਿਹਾਨ ਤੇ ਨਤੀਜੇ ਦੇ ਦਿਨਾਂ 'ਚ ਖ਼ੁਦਕਸ਼ੀ ਕਰ ਲੈਂਦੇ ਹਨ।

ਸਮਾਜਿਕ ਤਬਦੀਲੀਆਂ ਅੰਦਰ ਅੱਜ ਕੱਲ੍ਹ ਮਾਪਿਆਂ ਨੂੰ ਕੰਮ-ਕਾਰ ਦੇ ਸਿਲਸਿਲੇ ਵਿੱਚ ਬਹੁਤੀ ਵਾਰੀ ਰਿਹਾਇਸ਼ ਬਦਲਨੀ ਪੈਂਦੀ ਹੈ, ਤੇ ਇੱਕ ਥਾਂ ਤੋਂ ਦੂਜੀ ਥਾਂ ਤੇ ਸ਼ਿਫ਼ਟ ਕਰਨਾ ਪੈਂਦਾ ਹੈ। ਜਿਸ ਕਰਕੇ ਬੱਚਿਆਂ ਨੂੰ ਵੀ ਸਕੂਲ ਬਦਲਣਾ ਪੈਂਦਾ ਹੈ। ਇਹ ਵੀ ਕਾਫੀ ਤਣਾਓ ਪੂਰਨ ਤਬਦੀਲੀ ਹੁੰਦੀ ਹੈ। ਦੋਸਤਾਂ ਤੇ ਸਾਥੀਆਂ ਦੇ ਅਸਰ (Fear Pressure) ਕਰਕੇ ਬੱਚੇ ਹੋਰਾਂ ਦੀ ਨਕਲ ਕਰਦੇ ਹਨ। ਉਹ ਘਰਦਿਆਂ ਤੋਂ ਪੈਸੇ ਜਾਂ ਹੋਰ ਚੀਜ਼ਾਂ ਦੀ ਮੰਗ ਕਰਦੇ ਹਨ। ਜਦੋਂ ਮੰਗਾਂ ਪੂਰੀਆਂ ਹੁੰਦੀਆਂ ਹਨ ਤਾਂ ਮੰਗਾਂ ਅੱਗੇ ਵਧਦੀਆਂ ਜਾਂਦੀਆਂ ਹਨ ਤੇ ਜਦੋਂ ਉਹ ਮੰਗਾਂ ਪੂਰੀਆਂ ਨਹੀਂ ਹੁੰਦੀਆਂ ਤਾਂ ਉਹ ਬਹੁਤ ਗੁੱਸਾ ਕਰਦੇ ਹਨ। ਆਪਣੇ ਸਾਥੀਆਂ ਦੇ ਨਾਲ ਉਹ ਹੋਰ ਕਈ ਗਲਤ ਆਦਤਾਂ ਦਾ ਸ਼ਿਕਾਰ ਵੀ ਹੋ ਸਕਦੇ ਹਨ, ਜਿਵੇਂ ਕਿ ਨਸ਼ਾ ਕਰਨਾ, ਜੂਆ ਖੇਡਣਾ, ਲਾਟਰੀਆਂ ਪਾਉਣਾ ਜਾਂ ਆਵਾਰਾਗਰਦੀ ਕਰਨੀ ਆਦਿ। ਇਨ੍ਹਾਂ ਆਦਤਾਂ ਨੂੰ ਪੂਰੀਆਂ ਕਰਨ ਵਿੱਚ ਜਦੋਂ ਵੀ ਘਰ ਦੇ ਰੁਕਾਵਟ ਪਾਉਂਦੇ ਹਨ ਤਾਂ ਬੱਚੇ ਗੁੱਸਾ ਕਰਦੇ ਹਨ। ਕਿਸ਼ੋਰ ਅਵਸਥਾ ਵਿੱਚ ਸਰੀਰ ਵਿੱਚ ਤਬਦੀਲੀ ਆਉਣ ਕਾਰਣ ਸੈਕਸ ਸਬੰਧੀ ਖਿੱਚ ਇਕ ਦਮ ਵੱਧ ਜਾਂਦੀ ਹੈ ਜਿਸ ਕਾਰਣ ਵੀ ਬੱਚਿਆਂ ਦੇ ਵਿਵਹਾਰ ਵਿੱਚ ਕਾਫੀ ਤਬਦੀਲੀ ਆ ਸਕਦੀ ਹੈ। ਇਸ ਉਮਰ ਵਿੱਚ ਸੈਕਸ ਸਬੰਧੀ ਕਈ ਗਲਤ ਧਾਰਨਾਵਾਂ ਕਾਰਣ ਵੀ ਬੱਚੇ ਪ੍ਰੇਸ਼ਾਨ ਹੋ



ਸਕਦੇ ਹਨ, ਜਿਵੇਂ ਕਿ ਹਸਤ-ਮੈਥਨ ਜਾਂ ਸੁਪਨ ਦੋਸ਼ ਆਦਿ। (ਇਨ੍ਹਾਂ ਗਲਤ ਧਾਰਨਾਵਾਂ ਬਾਰੇ ਪਿਛਲੇ ਅੰਕ ਵਿੱਚ ਵਿਸਥਾਰ ਨਾਲ ਦੱਸਿਆ ਗਿਆ ਸੀ।)

ਸਮਾਜ ਵਿੱਚ ਸਾਂਝੇ ਪਰਿਵਾਰ ਦਾ ਟੁਟਣਾ ਵੀ ਇਕ ਬਹੁਤ ਵੱਡਾ ਪਰਿਵਰਤਨ ਹੈ ਜਿਸ ਕਾਰਣ ਵੀ ਬੱਚਿਆਂ ਦੇ ਪਾਲਣ ਪੋਸ਼ਣ ਵਿੱਚ ਬਹੁਤ ਤਬਦੀਲੀ ਆਈ ਹੈ। ਅੱਜ ਕੱਲ੍ਹ ਰਹਿਣ ਸਹਿਣ ਦਾ ਚੰਗਾ ਮਿਆਰ ਰੱਖਣ ਲਈ ਮਰਦ ਤੇ ਔਰਤ ਦੋਵਾਂ ਨੂੰ ਹੀ ਘਰ ਤੋਂ ਬਾਹਰ ਕੰਮ ਕਰਨਾ ਪੈ ਰਿਹਾ ਹੈ। ਜਿਸ ਕਰਕੇ ਮਾਪੇ ਬੱਚਿਆਂ ਨਾਲ ਪੂਰਾ ਸਮਾਂ ਨਹੀਂ ਬਿਤਾ ਪਾਉਂਦੇ ਅਤੇ ਨੌਕਰਾਂ ਦੇ ਸਹਾਰੇ ਪਲਦੇ ਬੱਚਿਆਂ ਵਿੱਚ ਵੀ ਬੁਰੇ ਵਿਵਹਾਰ ਦੀ ਬਹੁਤਾਤ ਹੋ ਰਹੀ ਹੈ। ਬਿਨਾਂ ਸਹੀ ਨਿਗਰਾਨੀ ਦੇ ਬੱਚਿਆਂ ਵਿੱਚ ਗਲਤ ਆਦਤਾਂ ਪੈਂਦੀਆਂ ਹਨ ਤੇ ਵਿਵਹਾਰ ਦੇ ਗੰਭੀਰ ਵਿਕਾਰ ਪੈਦਾ ਹੋ ਸਕਦੇ ਹਨ। ਘਰ ਵਿੱਚ ਮਾਂ ਬਾਪ ਦੇ ਨਿੱਜੀ ਸੰਬੰਧਾਂ ਦਾ ਵੀ ਬੱਚਿਆਂ ਤੇ ਬਹੁਤ ਅਸਰ ਪੈਂਦਾ ਹੈ। ਘਰ ਵਿੱਚ ਸ਼ਰਾਬ ਜਾਂ ਹੋਰ ਨਸ਼ਿਆਂ ਦਾ ਹੋਣਾ, ਘਰ ਵਿੱਚ ਕਲੇਸ਼, ਲੜਾਈ ਝਗੜਾ ਹੁੰਦੇ ਰਹਿਣਾ ਆਦਿ ਵੀ ਬੱਚਿਆਂ ਨੂੰ ਬੁਰਾ ਵਿਵਹਾਰ ਸਿਖਾਉਂਦਾ ਹੈ।

ਸਕੂਲਾਂ ਅਤੇ ਕਾਲਜਾਂ ਵਿੱਚ ਵੀ ਅਧਿਆਪਕਾਂ ਅੰਦਰ ਕਾਫੀ ਨਿਘਾਰ ਆਇਆ ਹੈ ਜਿਸ ਕਾਰਣ ਜ਼ਿਆਦਾਤਰ ਬੱਚੇ ਚੰਗੇ ਮਿਆਰ ਦੀ ਸਿੱਖਿਆ ਤੋਂ ਵਾਂਝੇ ਰਹਿ ਜਾਂਦੇ ਹਨ। ਚੰਗੇ ਅਧਿਆਪਕ ਚਾਨਣ ਮੁਨਾਰੇ ਦਾ ਕੰਮ ਕਰਦੇ ਹਨ ਤੇ ਦੂਜਿਆਂ ਨੂੰ ਜਿੰਦਗੀ ਵਿੱਚ ਸਹੀ ਸੇਧ ਦਿੰਦੇ ਹਨ। ਟਿਊਸ਼ਨਾਂ ਨੂੰ ਕਮਾਈ ਦਾ ਜ਼ਰੀਆ ਬਣਾਉਣ ਕਾਰਣ ਜ਼ਿਆਦਾਤਰ ਅਧਿਆਪਕ ਕਾਲਜਾਂ ਵਿੱਚ ਬੱਚਿਆਂ ਨੂੰ ਬਹੁਤ ਘੱਟ ਧਿਆਨ ਦੇ ਰਹੇ ਹਨ। ਇਸ ਤੋਂ ਬਿਨਾ ਕਈ ਹੋਰ ਕਾਰਣ ਵੀ ਹੋ ਸਕਦੇ ਹਨ। ਕੁਝ ਬੱਚਿਆਂ ਨੂੰ ਧਿਆਨ-ਊਣਤਾ ਚੰਚਲਤਾ ਰੋਗ (Attention Deficit Hyperkinetic Disorder-ADHD) ਹੋ ਸਕਦਾ ਹੈ। ਜਿਸ ਕਾਰਣ ਉਹ ਇਕ ਥਾਂ ਤੇ ਟਿਕ ਕੇ ਬੈਠ ਨਹੀਂ ਸਕਦੇ ਅਤੇ ਕਿਸੇ ਵੀ ਚੀਜ਼ ਤੇ ਲਗਾਤਾਰ ਧਿਆਨ ਨਹੀਂ ਲਗਾ ਸਕਦੇ। ਅਜਿਹੇ ਬੱਚਿਆਂ ਨੂੰ ਜ਼ਿਆਦਾ ਧਿਆਨ ਨਾਲ ਸੰਭਾਲਣ ਦੀ ਲੋੜ ਹੁੰਦੀ ਹੈ। ਅਜਿਹੇ ਬੱਚੇ ਮਾਰ ਕੁਟਾਈ ਖਾਣ ਕਾਰਣ ਚਿੜਚਿੜੇ ਹੋ ਜਾਂਦੇ ਹਨ। ਇਸ ਤੋਂ ਬਿਨ੍ਹਾਂ ਬੱਚਿਆਂ ਨੂੰ ਕੋਈ ਵੀ ਨਿੱਜੀ ਮੁਸ਼ਕਲ ਹੋ ਸਕਦੀ ਹੈ ਤੇ ਜੇ ਉਹ ਉਸ ਨੂੰ ਹੱਲ ਨਾ ਕਰ ਸਕਣ ਤਾਂ ਪ੍ਰੇਸ਼ਾਨੀ ਕਾਰਣ ਵੀ ਦੁਰ ਵਿਵਹਾਰ ਕਰ ਸਕਦੇ ਹਨ। ਬੱਚਿਆਂ ਵਿੱਚ ਇਸ ਤਰਾਂ ਦੇ ਗੁਸੈਲੇ ਦੁਰ ਵਿਵਹਾਰ ਲਈ ਹੇਠ ਲਿਖੇ ਉਪਾਅ ਕੀਤੇ ਜਾ ਸਕਦੇ ਹਨ:

☛ ਸਭ ਤੋਂ ਪਹਿਲਾਂ ਆਪਣੇ ਬੱਚੇ ਨੂੰ ਜਾਣੋ ਤੇ ਸਮਝਣ ਦੀ ਕੋਸ਼ਿਸ਼ ਕਰੋ। ਉਸ ਨੂੰ ਹਰ ਰੋਜ਼ ਉਸ ਦੇ ਸਕੂਲ ਜਾਂ ਕਾਲਜ ਵਿੱਚ ਬਿਤਾਏ ਸਮੇਂ ਬਾਰੇ ਗੱਲਬਾਤ ਲਈ ਸਮਾਂ ਦਿਉ। ਜ਼ਿਆਦਾਤਰ ਬੱਚੇ ਆਪਣੇ ਆਪ ਆਪਣੀਆਂ ਗੱਲਾਂ ਮਾਂ ਬਾਪ ਨਾਲ ਕਰਦੇ ਹਨ।

☛ ਬੱਚਿਆਂ ਦੇ ਦੋਸਤਾਂ ਮਿੱਤਰਾਂ ਨੂੰ ਵੀ ਜਾਣੋ। ਤੁਹਾਨੂੰ ਹਮੇਸ਼ਾ ਪਤਾ ਹੋਣਾ ਚਾਹੀਦਾ ਹੈ ਕਿ ਤੁਹਾਡੇ ਬੱਚੇ ਦੇ ਸਭ ਤੋਂ ਨੇੜੇ ਕੌਣ ਹੈ ਤੇ ਉਹ ਕਿਹੋ ਜਿਹਾ ਇਨਸਾਨ ਹੈ।

☛ ਬੱਚੇ ਦੇ ਸਕੂਲ ਵਿੱਚ ਕਲਾਸ ਟੀਚਰ ਨੂੰ ਹਮੇਸ਼ਾਂ ਸਮੇਂ ਸਮੇਂ ਮਿਲਦੇ ਰਹੋ। ਜੇ ਬੱਚੇ ਦੀ ਕਦੇ ਵੀ ਸ਼ਿਕਾਇਤ ਆਉਂਦੀ ਹੈ ਤਾਂ ਉਸ ਨੂੰ ਕਦੇ ਵੀ ਨਜ਼ਰ ਅੰਦਾਜ਼ ਨਾ ਕਰੋ। ਕਦੇ ਵੀ ਬੱਚੇ ਨੂੰ ਨਾਜਾਇਜ਼ ਸ਼ਹਿ ਨਾ ਦਿਉ।

☛ ਬੱਚੇ ਦਾ ਹੋਮ ਵਰਕ ਜਾਂ ਕਲਾਸ ਵਰਕ ਹਮੇਸ਼ਾਂ ਚੈੱਕ ਕਰਦੇ ਰਹੋ। ਜੇ ਬੱਚਾ ਕਿਸੇ ਵਿਸ਼ੇ ਵਿੱਚ ਕਮਜ਼ੋਰ ਹੈ ਤਾਂ ਉਸ ਸਬੰਧੀ ਹੋਰ ਧਿਆਨ ਦਿਉ ਤੇ ਲੋੜ ਪੈਣ ਤੇ ਬੱਚੇ ਦੀ ਮਦਦ ਕਰੋ।

☛ ਬੱਚਿਆਂ ਨਾਲ ਆਪਣਾ ਵਿਵਹਾਰ ਸਹੀ ਰੱਖੋ। ਕਦੇ ਵੀ ਬੱਚਿਆ ਤੇ ਨਾਜਾਇਜ਼ ਗੁੱਸਾ ਨਾ ਕਰੋ।

☛ ਘਰ ਵਿੱਚ ਸ਼ਰਾਬ ਤੇ ਹੋਰ ਨਸ਼ਿਆਂ ਦੇ ਸੇਵਨ ਤੋਂ ਪੂਰਨ ਪਰਹੇਜ਼ ਰੱਖੋ।

☛ ਜੇ ਬੱਚਿਆਂ ਕੋਲ ਕੰਪਿਊਟਰ ਹੈ ਤਾਂ ਉਸ ਨੂੰ ਘਰ ਦੀ ਸਾਂਝੀ ਥਾਂ ਵਿੱਚ ਰੱਖੋ।

☛ ਬੱਚਿਆਂ ਨੂੰ ਖੇਡਾਂ ਆਦਿ ਵਿੱਚ ਹਿੱਸਾ ਲੈਣ ਲਈ ਪ੍ਰੇਰਿਤ ਕਰੋ। ਜੇਕਰ ਸੰਗੀਤ, ਚਿੱਤਰਕਲਾ ਆਦਿ ਦੀ ਰੁਚੀ ਰੱਖਦਾ ਹੈ ਤਾਂ ਉਸ ਦੀ ਇਸ ਦੇ ਜਾਰੀ ਰੱਖਣ ਵਿੱਚ ਮਦਦ ਕਰੋ।

ਬੱਚਿਆਂ ਵਿੱਚ ਬਹੁਤ ਕਾਬਲੀਅਤ ਹੁੰਦੀ ਹੈ ਸਿਰਫ਼ ਉਸ ਨੂੰ ਸਹੀ ਦਿਸ਼ਾ ਵਿੱਚ ਢਾਲਣ ਦੀ ਲੋੜ ਹੁੰਦੀ ਹੈ। ਜਿਆਦਾ ਗੁਸੈਲੇ ਬੱਚਿਆਂ ਨੂੰ ਜੋਰ ਵਾਲੀਆਂ ਖੇਡਾਂ ਵਿੱਚ ਉਤਸ਼ਾਹਿਤ ਕਰੋ ਅਤੇ ਕੰਮਕਾਰ ਦੀ ਜ਼ਿੰਮੇਵਾਰੀ ਪਾਉ। ਜਿੰਮੇਵਾਰੀ ਲੈਣ ਨਾਲ ਵੀ ਬੱਚੇ ਕਾਬੂ ਵਿਚ ਰਹਿੰਦੇ ਹਨ। ਜੇ ਫਿਰ ਵੀ ਮੁਸ਼ਕਿਲ ਮਹਿਸੂਸ ਕਰੋ ਤਾਂ ਕਿਸੇ ਸਿਆਣੇ ਅਧਿਆਪਕ, ਮਨੋਵਿਗਿਆਨੀ ਜਾਂ ਮਾਨਸਿਕ ਰੋਗ ਮਾਹਰ ਦੀ ਸਲਾਹ ਲੈ ਸਕਦੇ ਹੋ। ❑❑

ਐਸੋਸੀਏਟ ਪ੍ਰੋਫੈਸਰ ਸਾਇਕੈਟਰੀ
ਰਾਜਿੰਦਰਾ ਹਸਪਤਾਲ, ਪਟਿਆਲਾ।

## ਹੱਸਣਾ ਨਹੀਂ !

ਸਾਲ 2020: ਸੜਕ ਤੇ ਭੀਖ਼ ਮੰਗ ਰਿਹਾ ਇੱਕ ਨੌਜਵਾਨ ਭਿਖ਼ਾਰੀ ਰਸਤੇ 'ਚ ਜਾ ਰਹੇ ਇੱਕ ਵਿਅਕਤੀ ਮੂਹਰੇ ਹੱਥ ਅੱਡ ਕੇ ਆਖਦਾ ਹੈ: 'ਭਗਵਾਨ ਦੇ ਨਾਂ ਤੇ ਕੁਸ਼ ਦੇ ਦਿਓ।' ਆਦਮੀਂ ਅੱਗੋ ਆਖਦਾ ਹੈ, 'ਇਹ ਲੈ ਮੇਰੀ ਬੀ.ਟੈੱਕ ਦੀ ਡਿਗਰੀ ਰੱਖ ਲੈ।' ਭਿਖ਼ਾਰੀ ਮੁੜ ਬੋਲਦਾ ਹੈ, 'ਨਹੀਂ ਚਾਹੀਦੀ, ਜੇ ਤੈਨੂੰ ਚਾਹੀਦੀ ਹੈ ਤਾਂ ਮੇਰੀ ਐੱਮ.ਟੈੱਕ ਦੀ ਡਿਗਰੀ ਲੈ ਲੈ।'

*ਪੇਸ਼ਕਸ਼: ਅਮਰਜੀਤ ਢਿੱਲੋਂ, ਦਬੜੀ ਖਾਨਾ*

# ਭਟਕਦੀ 'ਰੂਹ'



ਚੰਨਣ ਵਾਂਦਰ

ਹਸਦਾ ਵਸਦਾ ਇੱਕ ਪਿੰਡ ਦਾ ਕਿਸਾਨ ਪਰਿਵਾਰ, ਜਿਨ੍ਹਾਂ ਦੀ 12 ਪੜ੍ਹੀ ਕੁੜੀ ਨੂੰ ਕਈ ਸਾਲ ਪਹਿਲਾਂ ਕਿਸੇ ਨੇ ਖਾਣ ਨੂੰ ਪਤਾਸਾ ਦੇ ਦਿੱਤਾ। ਉਹ ਬਿਮਾਰ ਰਹਿਣ ਲੱਗ ਪਈ। ਹੱਥ ਪੈਰ ਮੁੜਨ ਲੱਗ ਪਏ। ਡਾਕਟਰੀ ਇਲਾਜ ਕਰਵਾਇਆ। ਪਿੰਡ ਤੋਂ ਲੈ ਕੇ ਸ਼ਹਿਰ ਤੱਕ, ਕੋਈ ਫਰਕ ਨਾ ਪਿਆ। ਕੁੜੀ ਦੀ ਹਾਲਤ ਵਿਗੜਨ ਲੱਗੀ। ਫਿਰ ਆਖਰੀ ਹੱਲੇ ਵਜੋਂ ਲੁਧਿਆਣੇ ਦੇ ਵੱਡੇ ਹਸਪਤਾਲ ਚਲੇ ਗਏ। ਕੁੜੀ ਕਈ ਦਿਨ ਉੱਥੇ ਦਾਖਲ ਰਹੀ। ਡਾਕਟਰਾਂ ਨੇ ਸਭ ਕੁਝ ਵੇਖਿਆ। ਰਿਪੋਰਟਾਂ ਨੇ ਦੱਸਿਆ ਕਿ ਉਸ ਨੂੰ ਕੋਈ ਤਕਲੀਫ਼ ਨਹੀਂ। ਹਜ਼ਾਰਾਂ ਰੁਪਏ ਖਰਚ ਕੇ ਘਰ ਪਰਤ ਆਏ।

ਕੁੜੀ ਕੁਝ ਦਿਨ ਠੀਕ ਰਹੀ। ਫਿਰ ਇੱਕ ਦਿਨ ਅਚਾਨਕ ਚੀਕਾਂ ਮਾਰਨ ਲੱਗ ਪਈ ਤੇ ਬੇਹੋਸ਼ ਹੋ ਗਈ। ਉਸ ਦੀ ਜੀਭ ਫੜੀ ਗਈ, ਬੋਲਣਾ ਬੰਦ ਹੋ ਗਿਆ ਤੇ ਅੱਖਾਂ ਖੜ੍ਹ ਗਈਆਂ। ਘਰਦਿਆਂ ਨੇ ਓਹੜ-ਪੋਹੜ ਕੀਤਾ। ਅੱਖਾਂ ਤੇ ਪਾਣੀ ਦੇ ਛਿੱਟੇ ਮਾਰੇ। ਉਸ ਨੇ ਕੁਝ ਪਲਾਂ ਲਈ ਅੱਖਾਂ ਖੋਲ੍ਹੀਆਂ ਤੇ ਫਿਰ ਉਸੇ ਤਰ੍ਹਾਂ ਹੋ ਗਈ। ਬੱਦੋਵਾਲ ਦੇ ਸਿਆਣੇ ਕੋਲ ਗਏ, ਉਸ ਨੇ ਹਥੌਲਾ ਪਾਇਆ, ਕੁੜੀ ਨੂੰ ਉਲਟੀ ਆਈ ਤੇ ਫਿਰ ਠੀਕ ਹੋ ਗਈ। ਕਈ ਦਿਨਾਂ ਬਾਅਦ ਫਿਰ ਉਹੋ ਹਾਲਤ ਹੋਈ। ਕਿਸੇ ਦੇ ਕਹਿਣ ਤੇ ਤਲਵੰਡੀ ਭੂਰੀ ਵਾਲੇ ਸੰਤਾਂ ਕੋਲ ਚਲੇ ਗਏ। ਉਨ੍ਹਾਂ ਨੇ ਲੌਂਗ ਮੰਦਰ ਕੇ ਦਿੱਤਾ ਤੇ ਜਲ ਵੀ ਦਿੱਤਾ ਪਰ ਕੁਝ ਦਿਨਾਂ ਬਾਅਦ ਅਸਰ ਖ਼ਤਮ ਹੋ ਗਿਆ। ਫਿਰ ਸਰਾਭੇ ਪਿੰਡ ਦੇ ਬਾਬੇ ਕੋਲ ਗਏ, ਜਿਸ ਨੇ ਘਰੇ 'ਮਹਾਰਾਜ' ਦੀ ਸਵਾਰੀ ਰੱਖੀ ਸੀ। ਉਸ ਨੇ ਹਥੌਲਾ ਪਾਇਆ ਤਾਂ ਕੁੜੀ 'ਚ ਚੀਜ਼ ਬੋਲਣ ਲੱਗੀ, 'ਮੈਂ ਬਿੱਟੂ ਹਾਂ, ਜਿਹੜਾ ਕਈ ਸਾਲ ਪਹਿਲਾਂ ਤੁਹਾਡੇ ਗੁਆਂਢ 'ਚ ਰਹਿੰਦਾ ਸਾਂ ਤੇ ਕਿਸੇ ਕਾਰਣ ਕਰਕੇ ਸਪਰੇ ਪੀ ਕੇ ਮਰ ਗਿਆ ਸਾਂ।' ਬਾਬਾ ਕਹਿਣ ਲੱਗਾ ਕਿ ਹੁਣ ਇਸ 'ਚ ਬਿੱਟੂ ਦੀ ਰੂਹ ਵਾਪਸ ਨਹੀਂ ਆਵੇਗੀ। ਇਹ ਕੁੜੀ ਹੁਣ ਹਮੇਸ਼ਾ ਠੀਕ ਰਹੇਗੀ।

ਫਿਰ ਕੁੜੀ 'ਚ ਤਿੰਨ ਸਾਲ ਪਹਿਲਾਂ ਮਰਿਆ ਚਾਚੇ ਦਾ ਲੜਕਾ ਬੋਲਣ ਲੱਗਿਆ, 'ਮੈਂ ਇਸ ਨੂੰ ਨਾਲ ਲੈ ਕੇ ਜਾਵਾਂਗਾ।' ਅਗਲੇ ਦਿਨ ਤਾਇਆ ਨਿਹਾਲਾ ਉਸ 'ਚ ਬੋਲਣ ਲੱਗ ਪਿਆ। ਫਿਰ ਕੀ ਸੀ, ਹਰ ਰੋਜ਼ ਲੜਕੀ ਵਿੱਚ ਨਿੱਤ ਨਵੀਂ 'ਆਤਮਾ' ਬੋਲਦੀ। ਹਫ਼ਤਾ ਭਰ ਇਹੋ ਚੱਕਰ ਚਲਦਾ ਰਿਹਾ। ਘਰ ਵਾਲਿਆਂ ਦੀ ਨੀਂਦ ਹਰਾਮ ਹੋ ਗਈ। ਉਹ ਜਿਸ ਕੋਲ ਵੀ ਗਏ, ਅਗਲੇ ਨੇ ਆਪਣੀ ਫ਼ੀਸ ਲਈ ਪਰ ਕੁੜੀ ਠੀਕ ਨਾ ਹੋਈ। ਕੁਝ ਦਿਨ ਬੀਤੇ ਤਾਂ ਹੋਰ ਹੀ ਵਾਪਰਨ ਲੱਗਾ। ਪਹਿਲੇ ਦਿਨ ਕੁੜੀ ਦੇ ਬੈੱਡ ਤੇ ਵਿਛੀ ਚਾਦਰ ਲੀਰੋ-ਲੀਰ ਹੋ ਗਈ। ਅਗਲੇ ਦਿਨ ਉਸ ਦੀ ਰਜਾਈ ਦਾ ਗਿਲਾਫ਼ ਕਈ ਥਾਵਾਂ ਤੋਂ ਕੱਟਿਆ ਗਿਆ ਤੇ ਸਵੇਰ ਸਾਰ ਉਸ ਦੇ ਸਿਰ੍ਹਾਣੇ ਦਾ ਗਿਲਾਫ਼ ਵੀ ਲੀਰੋ-ਲੀਰ ਹੋਇਆ ਮਿਲਿਆ।

ਸੋਚ ਵਿਚਾਰ ਕੇ ਪਰਿਵਾਰ ਕਿਸੇ ਹੋਰ ਬਾਬੇ ਕੋਲ ਚਲਾ ਗਿਆ। ਉਸ ਨੇ ਆਪਣੇ ਵੱਲੋਂ ਉਪਾਅ ਕੀਤਾ ਤੇ 10 ਹਜ਼ਾਰ ਰੁਪਏ ਇਲਾਜ ਦੇ ਲੈ ਲਏ। ਨਾਲ ਹੀ ਕੁੜੀ ਦੇ ਠੀਕ ਹੋਣ ਦੀ ਗਰੰਟੀ ਕੀਤੀ। ਤਿੰਨ ਦਿਨ ਸੁਖ ਸ਼ਾਂਤੀ ਨਾਲ ਗੁਜ਼ਰੇ ਪਰ ਚੌਥੇ ਦਿਨ ਸੁੱਤੀ ਪਈ ਕੁੜੀ ਦੇ ਵਾਲ ਕੱਟੇ ਗਏ। ਸਵੇਰ ਸਾਰ ਜਦ ਉਹ ਸੁਖਮਨੀ ਸਾਹਿਬ ਦਾ ਪਾਠ ਕਰ ਰਹੀ ਸੀ ਤਾਂ ਉਸ ਦੇ ਵਾਲ ਫਿਰ ਕੱਟੇ ਗਏ। ਸ਼ਾਮ ਨੂੰ ਵੀ ਇਹੋ ਘਟਨਾ ਵਾਪਰੀ। ਕੁੜੀ ਦੇ ਗਜ-ਗਜ ਲੰਮੇ ਵਾਲ ਛੋਟੇ ਵਾਲਾਂ 'ਚ ਤਬਦੀਲ ਹੋ ਗਏ। ਘਰ ਦਿਆਂ ਨੇ ਉਨ੍ਹਾਂ ਤੇ ਸੂਈਆਂ ਲਾ ਦਿੱਤੀਆਂ ਪਰ ਫਿਰ ਵੀ ਉਹ ਕੱਟਣੋਂ ਬੰਦ ਨਾ ਹੋਏ। ਪਰਿਵਾਰ ਨੇ ਇਲਾਕੇ ਦਾ ਤਾਂ ਕੀ ਪੂਰੇ ਪੰਜਾਬ ਤੇ ਆਸ ਪਾਸ ਦੇ ਰਾਜਾਂ ਦਾ ਕੋਈ ਚੇਲਾ ਤਾਂਤਰਿਕ ਤੇ ਡੇਰਾ ਨਹੀਂ ਛੱਡਿਆ। ਸਭ ਨੇ ਆਪਣੇ ਵੱਲੋਂ ਬਾਹਰੀ ਗੱਲ ਕਹਿੰਦਿਆਂ ਆਖਿਆ ਕਿ ਇਸ ਕੁੜੀ ਨਾਲ ਭਟਕਦੀ ਰੂਹ ਰਹਿੰਦੀ ਹੈ। ਅਸੀਂ ਇਸ ਦਾ ਕੁਝ ਨਹੀਂ ਕਰ ਸਕਦੇ। ਕੁੜੀ ਦੀ ਦਿਨੋ-ਦਿਨ ਵਿਗੜਦੀ ਹਾਲਤ ਨੇ ਪਰਿਵਾਰ ਦਾ ਜੀਣਾ ਹਰਾਮ ਕਰ ਦਿੱਤਾ।

ਕਿਸੇ ਦੇ ਦੱਸ ਪਾਉਣ ਤੇ ਉਨ੍ਹਾਂ ਮੇਰੇ ਨਾਲ ਸੰਪਰਕ ਕੀਤਾ। ਮੈਂ ਉਨ੍ਹਾਂ ਨੂੰ ਕ੍ਰਿਸ਼ਨ ਬਰਗਾੜੀ ਯਾਦਗਾਰੀ ਕੇਂਦਰ ਵਿਖੇ ਬੁਲਾਇਆ। ਉਹ ਪਹਿਲੇ ਐਤਵਾਰ ਹੀ ਪਰਿਵਾਰ ਸਮੇਤ ਕੇਂਦਰ ਵਿਖੇ ਪਹੁੰਚ ਗਏ। ਮਾਪਿਆਂ ਤੋਂ ਪੁੱਛ ਪੜਤਾਲ ਕਰਨ ਉਪਰੰਤ ਪੀੜਤ ਕੁੜੀ ਦੀ ਵਾਰੀ ਆਈ। ਉਹ ਵੇਖਣ ਨੂੰ ਮਾਨਸਿਕ ਰੋਗੀ ਲਗਦੀ ਸੀ। ਚੁੱਪ-ਚਾਪ ਬੈਠੀ, ਉਸ ਨੂੰ ਆਪਣੇ ਆਪ ਦੀ ਸੁਧ-ਬੁਧ ਨਹੀਂ ਸੀ, ਨਾ ਹੀ ਇਹ ਖ਼ਿਆਲ ਸੀ ਕਿ ਕੋਈ ਉਸ ਨਾਲ ਗੱਲਬਾਤ ਕਰ ਰਿਹਾ ਹੈ। ਵਾਰ-ਵਾਰ ਨੀਂਦ ਦੀ ਝਪਕੀ ਲੈਂਦੀ ਸੀ। ਮੈਂ ਕੁਝ ਸਮਾਂ ਉਸ ਨੂੰ ਆਰਾਮ ਕਰਨ ਦਿੱਤਾ, ਫਿਰ ਆਪਣੇ ਵੱਲੋਂ ਗੱਲਬਾਤ ਸ਼ੁਰੂ ਕੀਤੀ। ਉਸ ਨੂੰ ਕੇਂਦਰ ਬਾਰੇ ਦੱਸਿਆ, ਆਪਣੇ ਮਿਸ਼ਨ ਤੇ ਤਰਕਸ਼ੀਲਾਂ ਦੇ ਉਦੇਸ਼ ਬਾਰੇ। ਮੈਂ ਇੱਕ ਘੰਟਾ ਉਸ ਨੂੰ ਸਮਝਾਉਂਦਾ ਰਿਹਾ ਤੇ ਵਾਰ-ਵਾਰ ਇਹ ਵਿਸ਼ਵਾਸ ਵੀ ਦਿਵਾਉਂਦਾ ਰਿਹਾ ਕਿ ਤੇਰੇ ਸੱਚ ਬੋਲਣ ਤੇ ਹਰ ਤਰ੍ਹਾਂ ਨਾਲ ਤੇਰੀ ਮਦਦ ਕੀਤੀ ਜਾਵੇਗੀ। ਮੇਰੀ ਗੱਲਬਾਤ ਦਾ ਉਸ ਦੇ ਅਸਰ ਹੋਣ ਲੱਗਾ। ਉਸ ਦੇ ਚਿਹਰੇ ਦਾ ਸਕੂਨ ਪਰਤਿਆ



ਤੇ ਉਹ ਮੇਰੀਆਂ ਗੱਲਾਂ 'ਚ ਦਿਲਚਸਪੀ ਲੈਣ ਲੱਗੀ। ਮੇਰੇ ਇਹ ਦੱਸਣ ਤੇ ਕਿ ਘਟਨਾਵਾਂ ਦਾ ਰਹੱਸ ਮੈਨੂੰ ਭਲੀ ਭਾਂਤ ਪਤਾ ਹੈ, ਬੱਸ ਤੇਰੇ ਸਹਿਯੋਗ ਦੀ ਲੋੜ ਹੈ, ਉਹ ਰੋਣ ਲੱਗ ਪਈ ਤੇ ਫਿਰ ਹੌਕੇ ਲੈਣ ਲੱਗੀ। ਮੇਰੇ ਵੱਲੋਂ ਵਾਰ-ਵਾਰ ਯਕੀਨ ਦਿਵਾਉਣ ਤੇ ਉਸ ਨੇ ਸੱਚ ਦਾ ਪੱਲਾ ਫੜ੍ਹਿਆ। ਘਟਨਾਵਾਂ ਬਾਰੇ ਪੁੱਛਣ ਤੇ ਉਸ ਨੇ ਮੈਥੋਂ ਇਹ ਵਾਅਦਾ ਲੈ ਕੇ ਕਿ ਇਹ ਗੱਲਾਂ ਕਿਸੇ ਨੂੰ ਨਹੀਂ ਦੱਸਣੀਆਂ ਤੇ ਹਰ ਤਰ੍ਹਾਂ ਨਾਲ ਮੇਰੀ ਮਦਦ ਕਰਨੀ ਹੈ...ਉਹ ਦੱਸਣ ਲੱਗੀ ਕਿ ਚੀਜ਼ਾਂ ਬੋਲਣ ਤੋਂ ਲੈ ਕੇ ਕੱਪੜੇ ਕੱਟਣ ਤੇ ਵਾਲ-ਕੱਟਣ ਤੱਕ ਹਰ ਕੰਮ 'ਚ ਉਸ ਦਾ 'ਹੱਥ' ਹੈ। ਇਹ ਕੰਮ ਉਸ ਨੇ ਮਜਬੂਰੀ ਵੱਸ ਕੀਤਾ।

ਉਹ ਕਹਿਣ ਲੱਗੀ, 'ਅੰਕਲ... ਮੈਂ 12 ਜਮਾਤਾਂ ਪਾਸ ਹਾਂ...ਮੈਂ ਅੱਗੇ ਪੜ੍ਹਨਾ ਚਾਹੁੰਦੀ ਸਾਂ ਪਰ ਮਾਪਿਆਂ ਨੇ ਮੇਰੀ ਇਹ ਇੱਛਾ ਪੂਰੀ ਨਹੀਂ ਹੋਣ ਦਿੱਤੀ। ਮੈਨੂੰ ਘਰ ਜੋਗੀ ਹੀ ਛੱਡ ਦਿੱਤਾ...ਮੇਰੀ ਇੱਛਾ ਨੂੰ ਮਾਰਨ ਲਈ ਮੇਰਾ ਅੰਦਰ-ਬਾਹਰ ਜਾਣਾ, ਕਿਸੇ ਰਿਸ਼ਤੇਦਾਰੀ 'ਚ ਜਾਣਾ ਇੱਥੋਂ ਤੱਕ ਕਿ ਘਰੋਂ ਬਾਹਰ ਨਿਕਲਣਾ ਵੀ ਬੰਦ ਕਰ ਦਿੱਤਾ। ਮੈਂ ਅੰਦਰੋਂ-ਅੰਦਰੀ ਖੁਰਨ ਲੱਗੀ। ਮੈਨੂੰ ਘਰਦਿਆਂ ਤੇ ਗੁੱਸਾ ਚੜ੍ਹਨ ਲੱਗਾ। ਇਸੇ ਰੋਸ ਵਜੋਂ ਮੇਰੇ ਮਨ 'ਚ ਗਲਤ ਫ਼ਲਤ ਵਿਚਾਰ ਆਉਣ ਲੱਗੇ ਤੇ ਮੈਂ ਘਟਨਾਵਾਂ ਸ਼ੁਰੂ ਕਰ ਦਿੱਤੀਆਂ...ਪਹਿਲਾਂ ਮੈਂ ਕਸਰ ਹੋਣ ਦਾ ਨਾਟਕ ਕੀਤਾ ਤੇ ਫਿਰ ਆਪਣੇ ਸਿਰਹਾਣੇ, ਬਿਸਤਰੇ ਤੇ ਰਜਾਈ ਤੇ ਗੁੱਸਾ ਕੱਢਿਆ...ਸਾਰਿਆਂ ਨੂੰ ਲੀਰੋ-ਲੀਰ ਕੀਤਾ...ਤੇ ਫਿਰ ਮੇਰਾ ਜੋਰ ਆਪਣੇ ਵਾਲਾਂ ਤੇ ਚੱਲ ਗਿਆ, ਜਿਹੜੇ ਮੈਂ ਆਪਣੇ ਹੱਥੀਂ ਕੱਟੇ। ਵਾਲ ਮੈਂ ਆਪਣੇ ਚਾਹੁਣ ਵਾਲੇ ਦੇ ਕਹਿਣ ਤੇ ਕੱਟੇ ਸਨ ਜਿਸ ਨੂੰ ਮੈਂ ਆਪਣਾ ਜੀਵਨ ਸਾਥੀ ਬਣਾਉਣਾ ਲੋਚਦੀ ਹਾਂ...ਇਹ ਸਾਰਾ ਕੁਝ ਮੈਂ ਭਾਵੁਕਤਾ ਵੱਸ ਕੀਤਾ। ਤੁਸੀਂ ਇਸ 'ਚ ਮੇਰਾ ਕਸੂਰ ਮੰਨ ਕੇ ਮੈਨੂੰ ਕੋਈ ਸ਼ਜਾ ਵੀ ਦੇ ਸਕਦੇ ਹੋ, ਮੈਂ ਮਨਜ਼ੂਰ ਕਰਾਂਗੀ ਪਰ ਕੋਈ ਬੰਦਾ ਆਪਣੀ ਮਰਦੀ ਇੱਛਾ ਨੂੰ ਇਸ ਤਰ੍ਹਾਂ ਨਹੀਂ ਵੇਖ ਸਕਦਾ, ਜਿਸ ਤਰ੍ਹਾਂ ਦੀ ਮੇਰੇ ਨਾਲ ਹੋਈ ਹੈ।' ਇਹ ਕਹਿ ਕੇ ਉਹ ਮੁੜ ਰੋਣ ਲੱਗ ਪਈ। ਮੈਂ ਉਸ ਨੂੰ ਚੁੱਪ ਕਰਾਇਆ ਤੇ ਹੌਂਸਲਾ ਦਿੱਤਾ। ਉਸ ਦੀ ਮਦਦ ਦਾ ਭਰੋਸਾ ਦੇ ਕੇ ਉਸ ਨੂੰ ਅੱਗੇ ਤੋਂ ਅਜਿਹਾ ਕੁਝ ਕਰਨ ਤੋਂ ਸੁਚੇਤ ਕੀਤਾ। ਉਸ ਨੇ ਮੇਰੇ ਨਾਲ ਸਹਿਮਤੀ ਪ੍ਰਗਟਾਈ। ਬੱਸ, ਇਹੋ ਸੀ 'ਭਟਕਦੀ ਰੂਹ' ਦਾ ਆਤਮ ਕਥਨ ਤੇ ਮਜਬੂਰੀ।

ਉਸ ਦੇ ਮਾਪਿਆਂ ਨਾਲ ਮੁੜ ਗੱਲ ਹੋਈ ਤਾਂ ਉਹ ਕੁੜੀ ਦੀ ਰਾਜੀ ਖੁਸ਼ੀ ਤੇ ਪਰਿਵਾਰ ਸੁਖ ਚੈਨ ਲਈ ਮੇਰੀਆਂ ਗੱਲਾਂ ਨਾਲ ਸਹਿਮਤ ਹੋ ਗਏ। ਮੈਂ ਉਸ ਕੁੜੀ ਨੂੰ ਬੁਲਾ ਕੇ ਫਿਰ ਸਮਝਾਇਆ ਤੇ ਭਵਿੱਖ ਲਈ ਸੁਚੇਤ ਕੀਤਾ। ਪਰਿਵਾਰ ਕੁੜੀ ਦੇ ਠੀਕ ਹੋਣ ਦਾ ਭਰੋਸਾ ਲੈ ਕੇ ਚਲਾ ਗਿਆ। ਇਸ ਘਟਨਾ ਨੂੰ ਵਾਪਰਿਆਂ 12 ਸਾਲ ਗੁਜਰ ਗਏ, ਕੁੜੀ ਵਿਆਹੀ ਵਰੀ ਗਈ ਤੇ ਹੁਣ ਆਪਣੇ ਘਰ ਰਾਜੀ ਖੁਸ਼ੀ ਵਸਦੀ ਹੈ। ਉਹ ਪਰਿਵਾਰ ਹੁਣ ਬਰਗਾੜੀ ਕੇਂਦਰ ਵਿਖੇ ਸਾਧ ਸਿਆਣਿਆਂ ਦੇ ਚੱਕਰਾਂ 'ਚ ਭਟਕਦੇ ਲੋਕਾਂ ਨੂੰ ਸਮਝਾ ਕੇ ਸਾਡੇ ਪਾਸ ਭੇਜਦਾ ਰਹਿੰਦਾ ਹੈ।

ਉਂਜ ਅਜਿਹੇ ਮਸਲਿਆਂ ਦਾ ਅਸਲ ਹੱਲ ਤਾਂ ਸਮਾਜਿਕ ਕਾਰਨਾਂ ਦੀ ਨਿਸ਼ਾਨਦੇਹੀ ਹੈ, ਜਿਨ੍ਹਾਂ ਨੂੰ ਖੋਜਣਾ ਤੇ ਸੁਲਝਾਉਣਾ ਸਾਡੀ ਜ਼ਿੰਮੇਵਾਰੀ ਹੈ। ❑❑

**ਮੁਖੀ: ਕ੍ਰਿਸ਼ਨ ਬਰਗਾੜੀ ਮਾਨਸਿਕ ਸਿਹਤ ਮਸ਼ਵਰਾ ਕੇਂਦਰ, ਬਰਗਾੜੀ (ਫ਼ਰੀਦਕੋਟ) 98143-37522**

## 'ਪਾਗਲ' ਕੁੜੀ

ਕਈ ਮਹੀਨੇ ਪਹਿਲਾਂ ਇੱਕ ਦਿਨ ਅਚਾਨਕ ਜਲੰਧਰ ਦੇ ਸਿਵਲ ਹਸਪਤਾਲ 'ਚ ਕਿਸੇ ਕੰਮ ਗਿਆਂ ਮੈਨੂੰ ਇੱਕ ਨੌਜਵਾਨ ਲੜਕੀ ਮਿਲੀ, ਜਿਹੜੀ ਫ਼ਿਲਮੀ ਐਕਟਰਾਂ ਦਾ ਨਾਂ ਲੈ ਕੇ ਪਾਗਲਾਂ ਵਰਗੀਆਂ ਹਰਕਤਾਂ ਕਰ ਰਹੀ ਸੀ। ਮੈਂ ਪਹਿਲੀ ਨਜ਼ਰੇ ਹੀ ਸਮਝ ਗਿਆ ਕਿ ਕੁੜੀ ਮਾਨਸਿਕ ਰੋਗੀ ਹੈ। ਪੜਤਾਲ ਕਰਨ ਤੇ ਕੰਟੀਨ ਵਾਲੇ ਨੇ ਦੱਸਿਆ ਕਿ ਇਹ ਲੜਕੀ ਤਿੰਨ-ਚਾਰ ਸਾਲਾਂ ਤੋਂ ਇੱਥੇ ਫਿਰ ਰਹੀ ਹੈ। ਲੋਕਾਂ ਦਾ ਕਹਿਣਾ ਹੈ ਕਿ ਇਸ ਨੂੰ ਕਿਸੇ ਭੂਤ-ਪ੍ਰੇਤ ਦੀ ਕਸਰ ਹੈ। ਕਈ ਵਾਰ ਇਹ ਗਾਲ੍ਹੀ-ਗਲੋਚ ਵੀ ਕਰਦੀ ਹੈ ਤੇ ਅਗਲੇ ਨੂੰ ਮਰਨ-ਮਾਰਨ ਤੇ ਵੀ ਉੱਤਰ ਆਉਂਦੀ ਹੈ। ਇਸ ਦੇ ਘਰ-ਪਰਿਵਾਰ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ। ਉਸ ਕੁੜੀ ਦੀ ਗਾਥਾ ਸੁਣ ਕੇ ਮੈਨੂੰ ਮੈਂਟਲ ਹੈਲਥ ਐਕਟ 1987 ਦੀ ਯਾਦ ਆਈ, ਜਿਸ 'ਚ ਮਾਨਸਿਕ ਰੋਗੀਆਂ ਦੀ ਸਾਂਭ ਸੰਭਾਲ ਦਾ ਜ਼ਿੰਮਾ ਪ੍ਰਸ਼ਾਸ਼ਨ ਨੂੰ ਸੌਂਪਿਆ ਗਿਆ ਹੈ। ਮੈਂ ਉਸੇ ਵਕਤ ਸੁਸਾਇਟੀ ਦੇ ਕਾਨੂੰਨ ਵਿਭਾਗ ਦੇ ਸੂਬਾਈ ਮੁਖੀ ਐਡਵੋਕੇਟ ਹਰਿੰਦਰ ਲਾਲੀ ਨਾਲ ਸੰਪਰਕ ਕੀਤਾ ਤਾਂ ਉਨ੍ਹਾਂ ਮੈਨੂੰ ਸਾਰੀ ਗੱਲ ਸਮਝਾਈ। ਮੈਂ ਆਪਣੇ ਤਰਕਸ਼ੀਲ ਸਾਥੀਆਂ ਮਾਸਟਰ ਜਰਨੈਲ, ਐਡਵੋਕੇਟ ਹਰਮੇਸ਼ ਮਾਨਵ, ਵਿਜੈ ਰਾਹੀ, ਅਜੀਤ ਰਾਹੀ, ਜਗਜੀਤ ਤੇ ਪੇਂਡੂ ਮਜ਼ਦੂਰ ਯੂਨੀਅਨ ਦੇ ਆਗੂ ਕਸ਼ਮੀਰ ਘੁੱਗ ਸ਼ੋਰ ਦੀ ਸਹਾਇਤਾ ਨਾਲ ਪੁਲਿਸ ਪ੍ਰਸ਼ਾਸ਼ਨ ਨੂੰ ਵਾਰ-ਵਾਰ ਮਿਲ ਕੇ ਉਸ ਲੜਕੀ ਦੇ ਇਲਾਜ ਲਈ ਯਤਨ ਜੁਟਾਉਂਦਾ ਰਿਹਾ। ਲੜਕੀ ਦੇ ਇਲਾਜ ਲਈ ਮੈਨੂੰ ਅਧਿਕਾਰੀਆਂ ਨੂੰ ਹਰਿੰਦਰ ਲਾਲੀ ਦੀ ਲਿਖੀ ਪੁਸਤਕ ਅੰਧ ਵਿਸ਼ਵਾਸਾਂ ਵਿਰੁੱਧ ਕਾਨੂੰਨ ਦਾ ਸਹਾਰਾ ਵੀ ਲੈਣਾ ਪਿਆ। ਸਾਡੇ ਯਤਨਾਂ ਦੇ ਚਲਦਿਆਂ ਪ੍ਰਸ਼ਾਸ਼ਨ ਨੂੰ ਉਸ ਮਾਨਸਿਕ ਰੋਗੀ ਲੜਕੀ ਦਾ ਇਲਾਜ ਕਰਵਾਉਣ ਲਈ ਮਜਬੂਰ ਹੋਣਾ ਪਿਆ। ਪਿਛਲੇ ਇੱਕ ਸਾਲ ਤੋਂ ਉਸ ਲੜਕੀ ਨੂੰ ਮੁੜ ਬਜ਼ਾਰਾਂ 'ਚ ਨਹੀਂ ਵੇਖਿਆ ਗਿਆ। ਜਿਹੜੀ ਪਹਿਲਾਂ ਉੱਥੇ ਪਾਗਲ ਬਣ ਕੇ ਘੁੰਮਦੀ ਸੀ।

ਰਾਜੂ ਸੋਨੀ, ਜਲੰਧਰ।

# ਮੇਰਾ ਸਫ਼ਰ



ਗੀਤਾ ਰਾਣੀ

ਧਾਰਮਕ ਵਿਚਾਰਾਂ ਵਾਲੇ ਪਰਿਵਾਰ 'ਚ ਜਨਮ ਲੈ ਕੇ ਮੈਂ ਇਨ੍ਹਾਂ ਵਿਚਾਰਾਂ ਨੂੰ ਹੀ ਅਪਨਾ ਲਿਆ। ਮੈਂ ਸੁਸਾਇਟੀ ਬਾਰੇ ਸੁਣਿਆ ਤਾਂ ਕਰਦੀ ਸਾਂ ਪਰ ਕਦੇ ਤਰਕਸ਼ੀਲ ਵਿਚਾਰਾਂ ਨੂੰ ਪੜ੍ਹਨ ਸੁਣਨ ਦਾ ਮੌਕਾ ਨਹੀਂ ਸੀ ਮਿਲਿਆ।

ਬਚਪਨ ਤੋਂ ਮੇਰਾ 'ਰੱਬ' ਵਿੱਚ ਬੜਾ ਵਿਸ਼ਵਾਸ ਸੀ। ਮੈਂ ਹਰ ਸਮੱਸਿਆ ਦੇ ਨਿਵਾਰਨ ਲਈ ਉਸਨੂੰ ਅਰਦਾਸ ਕਰਦੀ। ਮੇਰੇ ਇਸ ਵਿਸ਼ਵਾਸ ਦਾ ਕਾਰਨ ਮੇਰੀ ਮਾਂ ਦੀ ਅਥਾਹ ਸ਼ਰਧਾ ਸੀ। ਅਕਸਰ ਮੇਰੀ ਮਾਂ ਸਵੇਰੇ ਵੇਲੇ ਮੰਦਰ ਜਾਂਦੀ ਤੇ ਜਲ ਚੜ੍ਹਾਉਂਦੀ ਸੀ ਪਰ ਸਾਡੇ ਘਰ ਵਿੱਚ ਕਾਫ਼ੀ ਕਲੇਸ਼ ਰਹਿੰਦਾ ਸੀ। ਪਾਪਾ ਅਕਸਰ ਲੜਦੇ ਕਿ ਐਵੇਂ ਬੁੜੀਆਂ ਘਰੋਂ ਬਾਹਰ ਜਾਣ ਦੇ ਢੌਂਗ ਕਰਦੀਆਂ ਹਨ। ਮੇਰੇ ਮਨ ਨੂੰ ਬੜਾ ਦੁੱਖ ਪਹੁੰਚਿਆ ਕਿ ਰੱਬ ਨੇ ਮੇਰੀ ਮਾਂ ਦੀ ਕੋਈ ਮਦਦ ਨਹੀਂ ਕੀਤੀ। ਫਿਰ ਵੀ ਮੈਂ ਚੁੱਪ ਸੀ ਕਿਉਂਕਿ ਮੇਰੇ ਕੋਲ ਇਸ ਦਾ ਕੋਈ ਹੱਲ ਨਹੀਂ ਸੀ। ਸ਼ਾਇਦ ਮੈਂ ਵੀ ਇਸਨੂੰ ਰੱਬ ਦੀ ਮਰਜ਼ੀ ਮੰਨਦੀ ਸੀ। ਇਸ ਤੋਂ ਬਾਅਦ ਜਦੋਂ ਮੈਂ ਬੀ.ਏ. ਭਾਗ ਪਹਿਲਾ ਵਿੱਚ ਦਾਖ਼ਲਾ ਲਿਆ ਤਾਂ ਮੈਂ 'ਧਰਮ' ਨੂੰ ਇੱਕ ਵਿਸ਼ੇ ਦੇ ਤੌਰ ਤੇ ਲਿਆ ਅਤੇ ਬੀ.ਏ. ਕਰਦਿਆਂ, 'ਧਰਮ' ਬਾਰੇ ਪੜ੍ਹਦਿਆਂ, ਨਾਲ-ਨਾਲ ਆਲੇ-ਦੁਆਲੇ ਹੁੰਦੀਆਂ ਘਟਨਾਵਾਂ ਬਾਰੇ ਵੀ ਕਾਫੀ ਅਧਿਐਨ ਕੀਤਾ।

ਬੀ.ਏ. ਦੌਰਾਨ 'ਧਰਮ' ਦੀਆਂ ਕਿਤਾਬਾਂ ਪੜ੍ਹਨ ਤੋਂ ਬਾਅਦ ਕੋਈ ਵਿਰਲਾ ਹੀ ਹੋਵੇਗਾ ਜੋ ਹਾਲੇ ਵੀ ਚੰਦ, ਸੂਰਜ ਨੂੰ ਦੇਵਤਾ ਸਮਝੇਗਾ। ਇਹਨਾਂ ਕਿਤਾਬਾਂ ਵਿੱਚ ਬੜੇ ਵਿਸਥਾਰ ਨਾਲ ਬਿਆਨ ਕੀਤਾ ਗਿਆ ਹੈ ਕਿ ਸਾਰੇ ਹਿੰਦੂ, ਮੁਸਲਿਮ, ਸਿੱਖ, ਇਸਾਈ, ਪਾਰਸੀ, ਬੁੱਧ, ਜੈਨ ਆਦਿ ਧਰਮ ਕਿਵੇਂ ਹੋਂਦ ਵਿੱਚ ਆਏ। ਹਿੰਦੂ ਧਰਮ ਵਿੱਚ ਮੰਨੇ ਜਾਣ ਵਾਲੇ ਸਾਰੇ ਦੇਵਤਿਆਂ ਦੀ ਅਸਲ ਵਿੱਚ ਕੋਈ ਹੋਂਦ ਨਹੀਂ ਹੈ। ਆਦਿ ਕਾਲ ਵਿੱਚ ਮਾਨਵ ਨੂੰ ਜਦੋਂ ਕੁਦਰਤ ਬਾਰੇ ਕੋਈ ਸੋਝੀ ਨਹੀਂ ਸੀ ਤਾਂ ਉਸਨੇ ਸਾਰੀਆਂ ਕੁਦਰਤੀ ਕਿਰਿਆਵਾਂ ਨੂੰ ਵੱਖ-ਵੱਖ ਦੇਵਤਿਆਂ ਦੇ ਰੂਪ ਵਿੱਚ ਪੂਜਣਾ ਸ਼ੁਰੂ ਕਰ ਦਿੱਤਾ। ਬੱਸ ਇਹੋ ਹੈ ਦੇਵਤਿਆਂ ਦਾ ਸੱਚ। ਬੀ.ਏ. ਪੂਰੀ ਕਰਨ ਤੱਕ ਮੈਨੂੰ ਇਹਨਾਂ ਸਾਰੀਆਂ ਧਾਰਮਿਕ ਰੀਤਾਂ, ਦੇਵੀ-ਦੇਵਤਿਆਂ ਦੀ ਸਚਾਈ ਪਤਾ ਲੱਗ ਗਈ। ਫਿਰ ਤਾਂ ਇਹ ਸਵਾਲ ਹੀ ਨਹੀਂ ਸੀ ਰਿਹਾ ਕਿ ਅਸੀਂ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਕਿਸੇ ਦੈਵੀ ਸ਼ਕਤੀ ਅੱਗੇ ਪ੍ਰਾਰਥਨਾਵਾਂ ਕਰੀਏ। ਸੋ ਇਹ ਮੈਂ ਉੱਕਾ ਹੀ ਤਿਆਗ ਦਿੱਤਾ ਤੇ ਨਾਲ ਹੀ ਆਪਣੀ ਮਾਂ ਨੂੰ ਵੀ ਮੰਦਰ ਜਾਣੋਂ ਹਟਾ ਲਿਆ ਕਿਉਂਕਿ ਮੈਂ ਅੱਜ ਤੱਕ ਸਾਡੀ ਘਰੇਲੂ ਹਾਲਤ ਵਿੱਚ ਕੋਈ ਉਭਾਰ ਨਹੀਂ ਸੀ ਦੇਖਿਆ। ਅਸੀਂ ਜੋ ਵੀ ਅੱਜ ਤੱਕ ਹਾਂ ਆਪਣੀ ਦਸਾਂ ਨਹੁੰਆਂ ਦੀ ਕਮਾਈ ਸਦਕਾ ਹਾਂ।

ਹੁਣ ਮੈਨੂੰ ਕਿਸੇ ਅਜਿਹੀ ਜੁੜਨ ਦੀ ਜ਼ਰੂਰਤ ਸੀ, ਜੋ ਮੇਰੀ ਵਿਚਾਰਧਾਰਾ ਨੂੰ ਪ੍ਰਪੱਕਤਾ ਪ੍ਰਦਾਨ ਕਰ ਸਕੇ। ਇਹ ਮੌਕਾ ਮੈਨੂੰ 5 ਸਤੰਬਰ 2008 ਨੂੰ ਸਾਡੇ ਨੈਸ਼ਨਲ ਕਾਲਜ ਭੀਖੀ (ਮਾਨਸਾ) ਵਿਖੇ ਮਿਲਿਆ। ਮੇਰਾ ਇੱਕ ਸਹਿਪਾਠੀ ਪਹਿਲਾਂ ਤੋਂ ਹੀ ਤਰਕਸ਼ੀਲ ਸੁਸਾਇਟੀ ਦਾ ਸਰਗਰਮ ਮੈਂਬਰ ਸੀ। ਉਸਦੇ ਯਤਨਾਂ ਸਦਕਾ ਅਸੀ ਕਾਲਜ ਵਿੱਚ ਇੱਕ ਤਰਕਸ਼ੀਲ ਮੇਲਾ ਕਰਵਾਇਆ। ਪ੍ਰੋਗਰਾਮ ਦਾ ਮੇਰੇ 'ਤੇ ਗਹਿਰਾ ਪ੍ਰਭਾਵ ਪਿਆ। ਪ੍ਰੋਗਰਾਮ ਦੇ ਪ੍ਰਭਾਵ ਨੇ ਮੈਨੂੰ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਬਣਨ ਲਈ ਪ੍ਰੇਰਿਆ। ਉਸ ਦਿਨ ਤੋਂ ਹੀ ਮੈਂ ਇਸ ਲਹਿਰ ਵਿੱਚ ਸ਼ਾਮਿਲ ਹੋ ਗਈ ਤੇ ਮੈਨੂੰ ਬੜੀ ਖੁਸ਼ੀ ਹੈ ਕਿ ਮੈਂ ਸੁਸਾਇਟੀ ਦੀ ਮੈਂਬਰ ਹਾਂ।

ਤਰਕਸ਼ੀਲ ਸੋਚ ਨੇ ਮੇਰੀ ਨਵੀਂ ਸੋਚ ਨੂੰ ਸਥਿਰਤਾ ਤੇ ਇੱਕ ਸਹੀ ਸੇਧ ਪ੍ਰਦਾਨ ਕੀਤੀ, ਜਿਸ ਤੋਂ ਮੈਨੂੰ ਨਵਾਂ ਰਾਹ ਮਿਲਿਆ। ਮੈਨੂੰ ਆਪਣੀ ਇਸ ਅਗਾਂਹਵਧੂ ਸੋਚ ਤੇ ਫ਼ਖ਼ਰ ਹੈ ਤੇ ਮੈਂ ਇਸ ਸੋਚ ਨੂੰ ਜ਼ਿੰਦਗੀ ਭਰ ਹੋਰਨਾਂ ਲੋਕਾਂ ਤੱਕ ਪਹੁੰਚਾਉਣ ਲਈ ਯਤਨਸ਼ੀਲ ਰਹਾਂਗੀ। ❑❑ ਹੀਰੋ ਕਲਾਂ (ਮਾਨਸਾ)

**ਸੁਸਾਇਟੀ ਸਹਾਇਤਾ**

* ਡਾ.ਗੁਰਮੇਲ ਸਿੰਘ ਵਿਰਕ, ਭਦੌੜ 500/-
(ਪਿਤਾ ਸ੍ਰੀ ਬਲਵੀਰ ਸਿੰਘ ਵਿਰਕ ਦੀ ਯਾਦ 'ਚ)

**ਇਕਾਈਆਂ ਲਈ ਸਹਾਇਤਾ: ਮੁਕਤਸਰ-ਲੱਖੇਵਾਲੀ ਇਕਾਈ ਲਈ**

* ਗੁਰਾਂਦਿੱਤਾ ਸਿੰਘ ਭਾਗਸਰ (ਭਾਕਿਯੂ) 1000/-
(ਬੇਟੇ ਸਤਬੀਰ ਦੀ ਸ਼ਾਦੀ ਦੀ ਖ਼ੁਸ਼ੀ 'ਚ)

**ਬਠਿੰਡਾ ਇਕਾਈ ਲਈ**

* ਅਮਰਜੀਤ ਸਿੰਘ 500/-
(ਬੇਟੇ ਗੁਰਪ੍ਰੀਤ ਦੀ ਸ਼ਾਦੀ ਤੇ)

**ਇਕਾਈ ਫਰੀਦਕੋਟ ਲਈ**

* ਗੁਰਪ੍ਰੀਤ ਕੌਰ ਪਤਨੀ ਨਿਰਮਲ ਪਟਵਾਰੀ
(ਸ਼ਾਦੀ ਦੀ ਵਰ੍ਹੇਗੰਢ ਦੀ ਖ਼ੁਸ਼ੀ 'ਚ) 200/-

**ਪਾਠਕਾਂ ਦੇ ਧਿਆਨ ਹਿਤ**

ਮੈਗਜ਼ੀਨ 'ਚ ਛਪਣ ਵਾਲੀਆਂ ਰਚਨਾਵਾਂ ਸਬੰਧੀ ਸੁਝਾਵਾਂ ਵਾਸਤੇ ਸਾਡਾ ਈ-ਮੇਲ ਪਤਾ: gondarasa@yahoo.com, ramswam@gmail.com, 95010-62085, 94173-62085





# ਧਰਮ ਤੋਂ ਤਰਕਸ਼ੀਲਤਾ ਤੱਕ



ਤਰਸੇਮ ਚੰਦ

ਮੇਰਾ ਜਨਮ ਧਾਰਮਕ ਵਿਚਾਰਾਂ ਵਾਲੇ ਪਰਿਵਾਰ 'ਚ ਹੋਇਆ। ਹੌਲੀ-ਹੌਲੀ ਇਹ ਵਿਚਾਰ ਮੇਰੇ ਮਨ 'ਚ ਘਰ ਕਰ ਗਏ ਤੇ ਮੈਂ ਧਾਰਮਿਕ ਕੰਮ ਕਾਰਾਂ 'ਚ ਸਰਗਰਮੀ ਨਾਲ ਹਿੱਸਾ ਲੈਣ ਲੱਗ ਪਿਆ। ਮੈਂ ਹਰ ਸਾਲ ਨੈਣਾ ਦੇਵੀ ਦੇ ਮੇਲੇ ਤੇ ਲੰਗਰ ਲਾਉਂਦਾ। ਮੈਂ ਖ਼ੁਦ ਤਾਂ ਇਸ ਕੰਮ ਲਈ 'ਦਾਨ' ਕਰਦਾ ਹੀ ਸੀ ਨਾਲ ਹੀ ਆਪਣੇ ਪਿੰਡ ਦੇ ਦੋਸਤਾਂ-ਮਿੱਤਰਾਂ ਤੇ ਹੋਰ ਲੋਕਾਂ ਤੋਂ ਵੀ ਫ਼ੰਡ ਦੇ ਰੂਪ 'ਚ ਪੈਸਾ ਇਕੱਤਰ ਕਰਿਆ ਕਰਦਾ ਸੀ। ਜੇਕਰ ਕੋਈ ਸੱਜਣ ਮੇਰੇ ਮੰਗਣ ਤੇ ਮੇਰੀ ਇੱਛਾ ਅਨੁਸਾਰ ਘੱਟ ਪੈਸਿਆਂ ਦੀ ਪਰਚੀ ਕਟਾਉਂਦਾ ਤਾਂ ਮੈਂ ਉਸ ਨਾਲ ਨਾਰਾਜ਼ ਹੋ ਜਾਂਦਾ।

ਮੇਰੀ ਸ਼ਰਧਾ ਏਨੀ ਸੀ ਕਿ ਮੈਂ ਸਾਰਾ ਦਿਨ ਕੰਮ ਕਰਕੇ ਹਰਿਆਣੇ ਦੇ ਪਿੰਡ ਅਰੁਣਾਏ ਵਿਖੇ ਸ਼ਿਵ ਜੀ ਦੇ ਮੰਦਰ ਜਾਂਦਾ। ਕਈ ਵਾਰ ਸਖ਼ਤ ਸਰਦੀ ਦੇ ਦਿਨਾਂ 'ਚ ਵੀ ਆਪਣੀ ਪਤਨੀ ਨੂੰ ਨਾਲ ਜਾਣ ਲਈ ਕਹਿੰਦਾ ਤੇ ਉਸ ਦੇ ਜਵਾਬ ਦੇਣ ਤੇ ਮੈਂ ਉਸ ਨਾਲ ਕਈ-ਕਈ ਦਿਨ ਨਾ ਬੋਲਦਾ। ਧਾਰਮਿਕ ਕੰਮਾਂ 'ਚ ਮੈਂ ਆਪਣੀ ਸਮਰਥਾ ਤੋਂ ਵੱਧ ਪੈਸਾ ਦਾਨ ਦੇ ਰੂਪ 'ਚ ਖਰਚ ਕਰਦਾ। ਅਚਾਨਕ ਮੇਰੀ ਮੁਲਾਕਾਤ ਵੈਟਰਨਰੀ ਇਸਪੈਕਟਰ ਰਾਮ ਕੁਮਾਰ ਜੀ ਨਾਲ ਹੋਈ। ਮੈਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਤੇ ਤਰਕਸ਼ੀਲਾਂ ਵੱਲੋਂ ਕੱਢੇ ਕਾਫ਼ਲੇ ਤੇ ਪ੍ਰੋਗਰਾਮਾਂ 'ਚ ਉਨ੍ਹਾਂ ਦੇ ਵਿਚਾਰ ਸੁਣੇ। ਮੈਂ ਉਨ੍ਹਾਂ ਨਾਲ ਕਾਫ਼ੀ ਵਿਚਾਰ ਚਰਚਾ ਕੀਤੀ। ਮੈਨੂੰ ਜਾਪਿਆ ਕਿ ਉਨ੍ਹਾਂ ਦੇ ਵਿਚਾਰ ਠੀਕ ਹਨ। ਤਰਕਸ਼ੀਲ ਸਾਹਿਤ ਦੇ ਅਧਿਐਨ ਤੇ ਵਿਚਾਰ ਚਰਚਾ ਨਾਲ ਮੈਂ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਬਣ ਗਿਆ। ਇਸੇ ਸਮੇਂ ਦੌਰਾਨ ਮੇਰੇ ਛੋਟੇ ਭਰਾ ਦੇ ਘਰ ਬੇਟਾ ਪੈਦਾ ਹੋਇਆ ਤਾਂ ਉਸ ਨੇ ਖ਼ੁਸ਼ੀ 'ਚ ਜਗਰਾਤਾ ਕਰਾਉਣਾ ਚਾਹਿਆ। ਮੈਂ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੇ ਕਿਹਾ ਕਿ ਤੂੰ ਆਪਣੇ ਬੇਟੇ ਵੇਲੇ ਤਾਂ ਜਗਰਾਤਾ ਕਰਵਾਇਆ ਸੀ ਪਰ ਤੂੰ ਮੈਨੂੰ ਕਿਉਂ ਰੋਕ ਰਿਹਾ ਹੈਂ। ਮੈਂ ਆਖਿਆ ਕਿ ਜਗਰਾਤੇ ਤੇ ਲਗਭਗ 70 ਹਜ਼ਾਰ ਰੁਪਏ ਖਰਚ ਆਉਣਗੇ। ਅਜੇ ਬੱਚਾ ਛੋਟਾ ਹੈ, ਜਦ ਇਹ ਵੱਡਾ ਹੋ ਗਿਆ ਤਾਂ ਆਪਾਂ ਇਹ ਕੰਮ ਕਰਵਾ ਲਵਾਂਗੇ। ਬੱਚੇ ਨੂੰ ਵੀ ਪਤਾ ਲੱਗੇਗਾ ਕਿ ਉਸ ਦੇ ਜਨਮ ਦਿਨ ਦੀ ਖ਼ੁਸ਼ੀ ਮਨਾਈ ਜਾ ਰਹੀ ਹੈ। ਇਸ ਸਮੇਂ ਜਗਰਾਤੇ ਤੇ ਖਰਚ ਕਰਨ ਵਾਲੇ ਪੈਸੇ ਆਪਾਂ ਬੈਂਕ 'ਚ ਜਮ੍ਹਾ ਕਰਵਾ ਦਿੰਦੇ ਹਾਂ। ਉਹ ਮੇਰੇ ਨਾਲ ਸਹਿਮਤ ਹੋ ਗਿਆ। ਮੇਰੇ ਕੋਸ਼ਿਸ਼ਾਂ ਕਰਨ ਤੇ ਉਹ ਦੋ ਕੁ ਸਾਲਾਂ 'ਚ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਬਣ ਗਿਆ। ਤਿੰਨ ਕੁ ਸਾਲਾਂ ਵਿੱਚ ਹੀ ਮੈਂ ਤਰਕਸ਼ੀਲ ਪਹੁੰਚ ਸਦਕਾ ਲੱਖਾਂ ਰੁਪਇਆ ਬਚਾ ਲਿਆ ਜਿਹੜਾ ਮੈਂ ਦਾਨ ਦੇ ਰੂਪ 'ਚ ਧਾਰਮਕ ਕੰਮਾਂ ਤੇ ਖਰਚ ਕਰ ਦੇਣਾ ਸੀ। ਤਰਕਸ਼ੀਲ ਵਿਚਾਰ ਅਪਨਾਉਣ ਨਾਲ ਮੇਰੀ ਜ਼ਿੰਦਗੀ 'ਚ ਵੱਡੀ ਤਬਦੀਲੀ ਆਈ। ਹੁਣ ਮੈਂ ਆਪਣੇ ਆਪ ਨੂੰ ਬਹੁਤ ਸੌਖਾ ਮਹਿਸੂਸ ਕਰਦਾ ਹਾਂ। ਮੇਰੀ ਜ਼ਿੰਦਗੀ ਦਾ ਨਜ਼ਰੀਆ ਬਦਲ ਗਿਆ ਹੈ। ਇਸ ਸਾਲ ਦੇ ਸ਼ੁਰੂ 'ਚ ਜਦ ਮੈਂ ਪਿੰਡ ਦੁੱਧੜ ਵਿਖੇ ਦੂਸਰੀ ਗੱਤਾ ਮਿੱਲ ਲਗਾਈ ਤਾਂ ਕੋਈ ਧਾਰਮਕ ਰਸਮ ਨਹੀਂ ਕੀਤੀ ਜਦਕਿ ਪਹਿਲੀ ਮਿੱਲ ਲਗਾਉਣ ਵੇਲੇ ਜੋਤਿਸ਼ੀ ਕੋਲੋਂ ਦਿਨ ਕਢਵਾ ਕੇ ਹਵਨ ਕਰਵਾਇਆ ਸੀ ਤੇ ਉਸ ਨੂੰ ਇੱਕੀ ਸੌ ਰੁਪਏ ਵੀ ਦਿੱਤੇ ਸਨ ਜਦਕਿ ਫੈਕਟਰੀ ਦੀ ਨੀਂਹ ਪੁੱਟਣ ਤੇ ਕੰਮ ਸ਼ੁਰੂ ਕਰਨ ਵੇਲੇ ਵੀ ਮਹੂਰਤ ਵੀ ਉਸੇ ਤੋਂ ਕਰਵਾਇਆ ਸੀ। ਇਸ ਵਾਰ ਨਾ ਮੈਂ ਫੈਕਟਰੀ ਦਾ ਮਹੂਰਤ ਕਰਵਾਇਆ ਤੇ ਨਾ ਹੀ ਹਵਨ। ਜੋਤਿਸ਼ੀ ਨੂੰ ਦੇਣ ਵਾਲੇ ਪੈਸੇ ਮੈਂ ਫੈਕਟਰੀ 'ਚ ਕੰਮ ਕਰਨ ਵਾਲੇ ਮਜ਼ਦੂਰਾਂ ਤੇ ਖਰਚ ਕੀਤੇ। ਫੈਕਟਰੀ ਦੇ ਉਦਘਾਟਨ ਮੌਕੇ ਮੈਂ ਰਿਸ਼ਤੇਦਾਰ-ਮਿੱਤਰਾਂ ਤੇ ਜੋਤਿਸ਼ੀ ਨੂੰ ਬੁਲਾਉਣ ਦੀ ਬਜਾਏ ਉਨ੍ਹਾਂ ਕਾਮਿਆਂ ਨੂੰ ਬੁਲਾਇਆ ਜਿਨ੍ਹਾਂ ਦਾ ਇਸ ਫੈਕਟਰੀ ਨੂੰ ਬਣਾਉਣ ਤੇ ਚਲਾਉਣ 'ਚ ਯੋਗਦਾਨ ਸੀ। ਫੈਕਟਰੀ ਦੇ ਉਦਘਾਟਨ ਸਮੇਂ ਮੇਰੀ ਇੱਛਾ ਸੀ ਕਿ ਇਹ ਕੰਮ ਤਰਕਸ਼ੀਲ ਮਿੱਤਰ ਹੀ ਕਰਨ ਪ੍ਰੰਤੂ ਤਰਕਸ਼ੀਲਾਂ ਨੇ ਮੇਰੇ ਮਾਤਾ ਜੀ ਤੋਂ ਇਹ ਕੰਮ ਕਰਵਾਇਆ। ਫੈਕਟਰੀ ਚੱਲਣ ਦੇ ਘੰਟਾ ਕੁ ਬਾਅਦ ਕੰਮ ਕਰਨ ਵਾਲੇ ਸਾਰੇ ਕਿਰਤੀਆਂ ਦਾ ਸਨਮਾਨ ਕੀਤਾ ਤੇ ਇਸ ਮੌਕੇ ਤਰਕਸ਼ੀਲ ਪ੍ਰੋਗਰਾਮ ਵੀ ਕੀਤਾ ਗਿਆ। ਮੈਂ ਕੰਮ ਕਰਨ ਵਾਲੇ ਸਾਰੇ ਮਜ਼ਦੂਰਾਂ ਨੂੰ ਆਪਣੀ ਹੱਡ ਬੀਤੀ ਵੀ ਸੁਣਾਈ ਤੇ ਉਨ੍ਹਾਂ ਨੂੰ ਰੂੜੀਵਾਦੀ ਵਿਚਾਰਾਂ 'ਚੋਂ ਨਿਕਲ ਕੇ ਤਰਕਸ਼ੀਲ ਵਿਚਾਰਾਂ ਨਾਲ ਜੁੜਨ ਲਈ ਪ੍ਰੇਰਿਆ। ਮੇਰਾ ਸਾਰਾ ਪਰਿਵਾਰ ਮੇਰੇ ਨਾਲ ਪੂਰੀ ਤਰ੍ਹਾਂ ਸਹਿਮਤ ਹੈ ਤੇ ਮੇਰੀ ਇਸ ਕਾਰਗੁਜ਼ਾਰੀ ਤੇ ਖ਼ੁਸ਼ ਹੈ। ਮੈਨੂੰ ਆਪਣੇ ਤਰਕਸ਼ੀਲ ਵਿਚਾਰਾਂ ਤੇ ਮਾਣ ਹੈ।

❑❑ 98780-41027

**ਸਹਾਇਤਾ**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)

* ਮਹਿੰਦਰ ਸਿੰਘ ਵਾਲੀਆ, ਪਟਿਆਲਾ 5000/-
(ਪ੍ਰਕਾਸ਼ਨ ਸਹਾਇਤਾ)
* ਗੁਰਮੇਲ ਸਿੰਘ ਠੁੱਲੀਵਾਲ (ਪ੍ਰਧਾਨ ਡੀ.ਟੀ.ਐਫ.ਬਰਨਾਲਾ)
(ਬੇਟੀ ਅਮਨਦੀਪ ਦੇ ਵਿਆਹ ਦੀ ਖ਼ੁਸ਼ੀ 'ਚ) 500/-
* . ਲਾਭ ਸਿੰਘ ਤੇ ਗੁਰਚਰਨ ਸਿੰਘ, ਬਠਿੰਡਾ 500/-
(ਆਪਣੇ ਪਿਤਾ ਗੁਰਦਿਆਲ ਸਿੰਘ ਬਾਜਕ ਦੀ ਯਾਦ 'ਚ)

**ਦਿਲ ਦੇ ਰੋਗ 'ਚ ਚਰਬੀ ਦੀ ਭੂਮਿਕਾ:** ਇੱਕ ਖ਼ੋਜ ਤੋਂ ਪਤਾ ਲੱਗਾ ਹੈ ਕਿ ਦਿਲ ਦੀਆਂ ਬਿਮਾਰੀਆਂ ਵਿੱਚ ਕੋਲੈਸਟਰੋਲ ਤੋਂ ਇਲਾਵਾ ਖ਼ੂਨ 'ਚ ਪਾਈ ਜਾਣ ਵਾਲੀ ਇੱਕ ਹੋਰ ਚਰਬੀ ਦੀ ਅਹਿਮ ਭੂਮਿਕਾ ਹੋ ਸਕਦੀ ਹੈ। ਕੈਂਬ੍ਰਿਜ ਯੂਨੀਵਰਸਿਟੀ ਦੇ ਖ਼ੋਜੀਆਂ ਨੇ ਟ੍ਰਾਈਗਿਲਸਰਾਈਡਜ਼ ਦੀ ਭੂਮਿਕਾ ਤੇ ਖ਼ੋਜ ਕੀਤੀ ਹੈ। ਇਹ ਸਾਡੇ ਜਿਗਰ ਵਿੱਚ ਪੈਦਾ ਹੁੰਦੀ ਹੈ ਅਤੇ ਮਾਸ ਤੇ ਦੁੱਧ ਤੋਂ ਬਣੇ ਪਦਾਰਥਾਂ 'ਚੋਂ ਮਿਲਦੀ ਹੈ। ਪਹਿਲਾਂ ਹੋਏ 101 ਅਧਿਐਨਾਂ ਵਿੱਚ ਜਿਨ੍ਹਾਂ 3 ਲੱਖ 50 ਹਜ਼ਾਰ ਲੋਕਾਂ ਤੇ ਖ਼ੋਜ ਕੀਤੀ ਗਈ, ਉਨ੍ਹਾਂ ਦੇ ਅੰਕੜਿਆਂ ਦਾ ਵਿਸ਼ਲੇਸ਼ਣ ਕਰਕੇ ਇਹ ਪਾਇਆ ਗਿਆ ਕਿ ਜਿਨ੍ਹਾਂ ਲੋਕਾਂ ਦੇ ਖ਼ੂਨ 'ਚ ਚਰਬੀ ਦੀ ਮਾਤਰਾ ਜ਼ਿਆਦਾ ਸੀ, ਉਨ੍ਹਾਂ 'ਚ ਦਿਲ ਦੀ ਬਿਮਾਰੀ ਹੋਣ ਦੀ ਸੰਭਾਵਨਾ ਵੀ ਵੱਧ ਵੇਖੀ ਗਈ। ਖ਼ੋਜੀਆਂ ਦਾ ਕਹਿਣਾ ਹੈ ਕਿ ਇਸ ਦਿਸ਼ਾ 'ਚ ਅਜੇ ਹੋਰ ਖ਼ੋਜ ਕਰਨ ਦੀ ਜ਼ਰੂਰਤ ਹੈ। ਸਿਹਤ ਸਬੰਧੀ ਪੱਤਰਿਕਾ ਲੈਂਸੈਟ ਵਿੱਚ ਕਿਹਾ ਗਿਆ ਹੈ ਕਿ ਇਹ ਵਿਸ਼ਲੇਸ਼ਣ ਇੱਕ ਅਜਿਹੇ ਜੀਨ ਤੇ ਕੇਂਦ੍ਰਿਤ ਸੀ ਜਿਹੜਾ ਟ੍ਰਾਈਗਿਲਸਰਾਈਡਜ਼ ਦੀ ਮਾਤਰਾ ਨੂੰ ਪ੍ਰਭਾਵਿਤ ਕਰਦਾ ਹੈ। ਇਸ ਤੋਂ ਪਹਿਲਾਂ ਵੀ ਇਸ ਦਿਸ਼ਾ 'ਚ ਕਈ



## ਦਿਲ ਦੇ ਮਾਮਲੇ

ਖ਼ੋਜਾਂ ਹੋਈਆਂ ਪਰ ਬੇਸਿੱਟਾ ਰਹੀਆਂ। ਇਸ ਨਵੀਂ ਖ਼ੋਜ 'ਚ ਇਹ ਪਤਾ ਲੱਗਾ ਹੈ ਕਿ ਜਿਨ੍ਹਾਂ ਲੋਕਾਂ 'ਚ ਇਹ ਜੀਨ ਮੌਜੂਦ ਸੀ, ਉਨ੍ਹਾਂ ਨੂੰ ਦਿਲ ਦੇ ਰੋਗਾਂ ਦਾ ਖ਼ਤਰਾ 18 ਪ੍ਰਤੀਸ਼ਤ ਵੱਧ ਸੀ। ਇਸ ਅਧਿਐਨ ਦੀ ਅਗਵਾਈ ਕਰ ਰਹੇ ਡਾ. ਨਦੀਮ ਸਰਵਰ ਨੇ ਦੱਸਿਆ ਕਿ ਇਹ ਖ਼ੋਜ ਇਹ ਸੰਕੇਤ ਦਿੰਦੀ ਹੈ ਕਿ ਖ਼ੂਨ ਵਿੱਚ ਪਾਈ ਜਾਣ ਵਾਲੀ ਚਰਬੀ ਕਿਸੇ ਨਾ ਕਿਸੇ ਰੂਪ 'ਚ ਦਿਲ ਦਾ ਰੋਗ ਪੈਦਾ ਕਰ ਰਹੀ ਹੈ। ਖ਼ੂਨ 'ਚ ਚਰਬੀ ਦੀ ਮਾਤਰਾ ਨੂੰ ਘੱਟ ਕਰਨ ਲਈ ਹੋਰ ਅਧਿਐਨ ਦੀ ਜ਼ਰੂਰਤ ਹੈ ਤਾਂ ਜੋ ਇਸ ਸ਼ੰਕਾ ਦੀ ਪੁਸ਼ਟੀ ਹੋ ਸਕੇ। ਡਾ. ਸਰਵਰ ਦਾ ਮੰਨਣਾ ਹੈ ਕਿ ਹੋਰ ਖ਼ੋਜਾਂ ਨਾਲ ਹੀ ਇਹ ਨਸਚਿਤ ਕਰਨਾ ਸੰਭਵ ਹੋਵੇਗਾ ਕਿ ਟ੍ਰਾਈਗਿਲਸਰਾਈਡਜ਼ ਦੀ ਮਾਤਰਾ ਘਟਣ ਨਾਲ ਦਿਲ ਦੇ ਰੋਗ ਦਾ ਖ਼ਤਰਾ ਘੱਟ ਹੁੰਦਾ ਹੈ ਜਾਂ ਨਹੀਂ। ਬ੍ਰਿਟਿਸ਼ ਆਰਟ ਫ਼ਾਊਂਡੇਸ਼ਨ ਦੇ ਮਾਈਕ ਨੇਪਟਨ ਦਾ ਕਹਿਣਾ ਹੈ ਕਿ ਇਹ ਖ਼ੋਜ ਦਿਲ ਦੇ ਰੋਗਾਂ ਨਾਲ ਸਿੱਝਣ ਲਈ ਇੱਕ ਮਹੱਤਵਪੂਰਨ ਕਦਮ ਸਾਬਤ ਹੋ ਸਕਦੀ ਹੈ ਲੇਕਿਨ ਸਾਨੂੰ ਜਲਦ ਬਾਜੀ 'ਚ ਕਿਸੇ ਨਤੀਜੇ ਤੇ ਨਹੀਂ ਪਹੁੰਚਣਾ ਚਾਹੀਦਾ। ਕੈਨੇਡਾ ਦੇ ਮੈਕਮਾਸਟਰ ਯੂਨੀਵਰਸਿਟੀ ਦੀ ਡਾ. ਸੋਨੀਆ ਆਨੰਦ ਦਾ ਕਹਿਣਾ ਹੈ ਕਿ ਫਿਲਹਾਲ ਲੋਕਾਂ ਨੂੰ ਆਪਣੇ ਖਾਣ-ਪੀਣ ਦਾ ਖਿਆਲ ਰੱਖਣ, ਕਸਰਤ ਕਰਨ ਤੇ ਸਿਗਰਟ ਨੋਸ਼ੀ ਨਾ ਕਰਨ ਦੀ ਸਲਾਹ ਤੇ ਅਮਲ ਕਰਦੇ ਰਹਿਣਾ ਚਾਹੀਦਾ ਹੈ। ਇਸ ਨਾਲ ਦਿਲ ਦੇ ਰੋਗਾਂ ਦੇ ਖ਼ਤਰੇ ਤੋਂ ਬਚਿਆ ਜਾ ਸਕਦਾ ਹੈ।

**ਓਵਰ ਟਾਈਮ ਦਿਲ ਤੇ ਭਾਰੀ!**

ਹਰੇਕ ਦਿਨ ਦੋ ਤਿੰਨ ਘੰਟੇ ਜ਼ਿਆਦਾ ਕੰਮ ਕਰਨਾ ਤੁਹਾਡੇ ਦਿਲ ਤੇ ਭਾਰੀ ਪੈ ਸਕਦਾ ਹੈ। ਇੱਕ ਤਾਜਾ ਅਧਿਐਨ ਅਨੁਸਾਰ ਜਿਹੜੇ ਰੋਜ਼ਾਨਾ 10-11 ਘੰਟੇ ਕੰਮ ਕਰਦੇ ਹਨ, ਉਨ੍ਹਾਂ ਨੂੰ ਦਿਲ ਦੀ ਬਿਮਾਰੀ ਹੋਣ ਦੀ ਸੰਭਾਵਨਾ 60 ਪ੍ਰਤੀਸ਼ਤ ਤੱਕ ਵਧ ਸਕਦੀ ਹੈ। ਇਹ ਅਧਿਐਨ 6 ਹਜ਼ਾਰ ਬਰਤਾਨਵੀ ਪ੍ਰਸ਼ਾਸਨਿਕ ਅਧਿਕਾਰੀਆਂ ਤੇ ਕੀਤਾ ਗਿਆ, ਜਿਸ ਦੇ ਨਤੀਜੇ 'ਯੂਰਪੀ ਹਾਰਟ ਜਰਨਲ' ਵਿੱਚ ਪ੍ਰਕਾਸ਼ਿਤ ਕੀਤੇ ਗਏ ਹਨ। ਦਿਲ ਦੀ ਬਿਮਾਰੀ ਦੇ ਪਹਿਲਾਂ ਪਤਾ ਲਗਾਏ ਗਏ ਕਾਰਨਾਂ 'ਚ ਸਿਗਰਟਨੋਸ਼ੀ ਆਦਿ ਤੇ ਗੌਰ ਕਰਨ ਤੋਂ ਬਾਅਦ ਡਾਕਟਰਾਂ ਨੇ ਵੇਖਿਆ ਕਿ ਜਿਹੜੇ ਲੋਕ ਰੋਜ਼ਾਨਾ ਨਿਸਚਿਤ ਸਮੇਂ ਨਾਲੋਂ 2-3 ਘੰਟੇ ਜ਼ਿਆਦਾ ਕੰਮ ਕਰਦੇ ਹਨ, ਉਨ੍ਹਾਂ 'ਚ ਦਿਲ ਦੀ ਬਿਮਾਰੀ ਦੀ ਸੰਭਾਵਨਾ ਵਧ ਜਾਂਦੀ ਹੈ। ਫ਼ੌਜੀਆਂ ਦਾ ਕਹਿਣਾ ਹੈ ਕਿ ਜਿਹੜੇ ਲੋਕ ਦਫ਼ਤਰ ਵਿੱਚ ਜ਼ਿਆਦਾ ਸਮਾਂ ਬਤੀਤ ਕਰਦੇ ਹਨ, ਉਨ੍ਹਾਂ ਨੂੰ ਆਰਾਮ ਤੇ ਕਸਰਤ ਕਰਨ ਦਾ ਘੱਟ ਸਮਾਂ ਮਿਲਦਾ ਹੈ, ਇਸੇ ਲਈ ਉਹ ਜ਼ਿਆਦਾ ਤਣਾਓ ਤੇ ਬੇਚੈਨੀ ਮਹਿਸੂਸ ਕਰਦੇ ਹਨ। ਮੁੱਖ ਖੋਜ ਕਰਤਾ ਦਾ ਕਹਿਣਾ ਹੈ ਕਿ ਜ਼ਿਆਦਾ ਕੰਮ ਕਰਨ ਨਾਲ ਦਿਲ ਦਾ ਦੌਰਾ ਪੈ ਸਕਦਾ ਹੈ ਪਰ ਪੂਰੇ ਵਿਸ਼ਵਾਸ ਨਾਲ ਇਸ ਨੂੰ ਕਹਿਣ ਲਈ ਅਜੇ ਹੋਰ ਖ਼ੋਜ ਦੀ ਜ਼ਰੂਰਤ ਹੈ।

**ਪ੍ਰਦੂਸ਼ਣ ਨਾਲ ਬਲੱਡ ਪ੍ਰੈਸ਼ਰ!**

ਹੁਣ ਤੱਕ ਸ਼ਹਿਰਾਂ ਦੇ ਪ੍ਰਦੂਸ਼ਣ ਨੂੰ ਸਰੀਰ ਦੀਆਂ ਹੋਰਨਾਂ ਬਿਮਾਰੀਆਂ ਨਾਲ ਜੋੜਿਆ ਜਾਂਦਾ ਹੈ ਲੇਕਿਨ ਹੁਣ ਇਸ ਨੂੰ ਬਲੱਡ ਪ੍ਰੈਸ਼ਰ ਦੇ ਵਧਣ ਦਾ ਕਾਰਣ ਦੱਸਿਆ ਗਿਆ ਹੈ। ਜਰਮਨੀ ਦੇ ਖ਼ੋਜੀਆਂ ਨੇ 5 ਹਜ਼ਾਰ ਲੋਕਾਂ ਤੇ ਕੀਤੇ ਅਧਿਐਨ ਨਾਲ ਇਹ ਵੇਖਿਆ ਹੈ ਕਿ ਲੰਮੇ ਸਮੇਂ ਤੱਕ ਪ੍ਰਦੂਸ਼ਣ ਸਹਾਰਨ ਵਾਲੇ ਲੋਕਾਂ ਦਾ ਬਲੱਡ ਪ੍ਰੈਸ਼ਰ ਉੱਚਾ ਸੀ। ਖ਼ੋਜੀਆਂ ਦੇ ਦਲ ਦਾ ਕਹਿਣਾ ਹੈ ਕਿ ਹਾਈ ਬਲੱਡ ਪ੍ਰੈਸ਼ਰ ਨਾਲ ਖ਼ੂਨ ਦੀਆਂ ਕੋਸ਼ਿਕਾਵਾਂ ਸਖ਼ਤ ਹੋ ਜਾਂਦੀਆਂ ਹਨ ਤੇ ਦਿਲ ਦੇ ਦੌਰੇ ਦੀ ਸੰਭਾਵਨਾ ਵਧ ਜਾਂਦੀ ਹੈ।





## ਕਰਨਾਲ ਹਾਦਸੇ 'ਚ 11 ਸ਼ਰਧਾਲੂ ਹਲਾਕ

ਕਰਨਾਲ, 16 ਜੂਨ (ਸੁਖਵਿੰਦਰ ਸਿੰਘ ਸੋਹੀ): ਮਾਤਾ ਦੇ ਦਰਸ਼ਨਾਂ ਨੂੰ ਜਾ ਰਹੇ ਪਿੰਡ ਪਿਓਂਦ ਦੇ ਸ਼ਰਧਾਲੂਆਂ ਦੀ ਜੀਪ ਦੀ ਟਰੱਕ ਨਾਲ ਟੱਕਰ ਹੋ ਜਾਣ ਕਾਰਨ 11 ਵਿਅਕਤੀਆਂ ਦੀ ਮੌਤ ਹੋ ਗਈ ਅਤੇ 14 ਜਖ਼ਮੀ ਹੋ ਗਏ। ਪੰਜਾਬੀ ਟ੍ਰਿਬਿਊਨ

## ਨੰਬਰ ਪਲੇਟਾਂ 'ਤੇ ਸ਼ਰੇਆਮ ਲਿਖਿਆ 'ਕਾਰ ਸੇਵਾ'

ਰਾੜਾ ਸਾਹਿਬ (14 ਜੂਨ) ਨਿੱਤ ਦਿਨ ਦੀ ਵੱਧਦੀ ਅਬਾਦੀ ਦੇ ਨਾਲ ਨਾਲ ਪੰਜਾਬ ਦੀ ਧਰਤੀ 'ਤੇ ਕਾਰ ਸੇਵਾ ਦੇ ਨਾਂ ਹੇਠ ਕੰਮ ਕਰ ਰਹੇ ਬਾਬਿਆਂ ਦਾ ਮੱਕੜ ਜਾਲ ਦਿਨੋਂ ਦਿਨ ਵੱਧਦਾ ਜਾ ਰਿਹਾ ਹੈ। ਕਾਰ ਸੇਵਾ ਦੀ ਆੜ ਹੇਠ ਇਹ ਸਾਧ ਸੰਤ ਕਿਸੇ ਮਾੜੀ ਘਟਨਾ ਵਾਰਦਾਤ ਜਾਂ ਕੋਈ ਨਸ਼ੀਲੇ ਪਦਾਰਥਾਂ ਦੀ ਸਪਲਾਈ ਵੀ ਕਰ ਸਕਦੇ ਹਨ। ਇੱਕ ਸਥਾਨਕ ਕਾਰ ਸੇਵਾ ਵਾਲੇ ਡੇਰੇਦਾਰ ਨੇ ਆਪਣੀ ਕਾਰ ਦੀ ਨੰਬਰ ਪਲੇਟ 'ਤੇ ਨੰਬਰ ਦੀ ਥਾਂ ਕਾਰ ਸੇਵਾ ਲਿਖਿਆ ਹੋਇਆ ਹੈ। ਸਪੋਕਸਮੈਨ

## ਗੁਰੂ ਕੀ ਗੋਲਕ ਦੀ ਸ਼੍ਰੋਮਣੀ ਕਮੇਟੀ ਵੱਲੋਂ ਡਾਂਗਾ ਦੇ ਗਜ਼ਾ ਨਾਲ ਗਿਣਤੀ

ਅਨੰਦਪੁਰ ਸਾਹਿਬ (31 ਮਈ) ਸ਼੍ਰੋਮਣੀ ਕਮੇਟੀ ਵੱਲੋਂ ਗੁਰੂ ਕੀ ਗੋਲਕ ਦੀ ਕਿਸ ਤਰ੍ਹਾਂ ਦੁਰਵਰਤੋਂ ਕੀਤੀ ਜਾ ਰਹੀ ਹੈ ਇਸ ਦੀ ਪ੍ਰਤੱਖ ਮਿਸਾਲ ਉਸ ਵੇਲੇ ਸਾਹਮਣੇ ਆਈ ਜਦੋਂ ਸ਼੍ਰੋਮਣੀ ਕਮੇਟੀ ਵੱਲੋਂ ਇੱਕ ਪ੍ਰਾਈਵੇਟ ਕੰਪਨੀ ਨੂੰ ਕਮੇਟੀ ਦੇ ਆਡਿਟ ਦੇ ਨਾਮ 'ਤੇ ਲੱਖਾਂ ਰੁਪਏ ਦੀਆਂ ਤਨਖਾਹਾਂ ਦਿੱਤੇ ਜਾਣ ਦਾ ਪਰਦਾਫਾਸ਼ ਹੋਇਆ ਹੈ। ਭਰੋਸੇਯੋਗ ਸੂਤਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਸ਼੍ਰੋਮਣੀ ਕਮੇਟੀ ਵੱਲੋਂ ਇਸ ਕੰਪਨੀ ਨੂੰ ਸਲਾਨਾ 50 ਲੱਖ ਰੁਪਏ ਦਿੱਤੇ ਗਏ। ਸਪੋਕਸਮੈਨ

## ਰਾਧਾ ਸਵਾਮੀ ਡੇਰੇ ਵੱਲੋਂ ਦਰਿਆ ਦਾ ਰੁਖ ਬਦਲਣ ਨਾਲ ਹਜ਼ਾਰਾਂ ਏਕੜ ਜ਼ਮੀਨ ਦਰਿਆ ਵਿੱਚ ਰੁੜ ਜਾਣ ਦਾ ਖਤਰਾ

ਕਪੂਰਥਲਾ (22 ਮਈ) ਡੇਰੇ ਦੇ ਫੈਲਾਅ ਕਰਨ ਦੇ ਮਕਸਦ ਨਾਲ ਰਾਧਾ ਸੁਆਮੀ ਡੇਰਾ ਬਿਆਸ ਨੇ ਗੈਰ ਕਾਨੂੰਨੀ ਢੰਗ ਨਾਲ ਡੇਰੇ ਵਾਲੇ ਪਾਸੇ ਦਰਿਆ ਦੇ ਨਾਲ ਨਾਲ ਮਿੱਟੀ ਪਾ ਕੇ ਉਸ ਦਾ ਰੁਖ ਉਲਟਵਾਂ ਵਾਲੇ ਪਾਸੇ ਬਦਲਣ ਕਾਰਨ, ਜਿਲੇ ਦੇ ਪੰਜ ਪਿੰਡਾਂ ਦੇ ਕਰੀਬ 100 ਕਿਸਾਨਾਂ ਦੀ ਹਜ਼ਾਰਾਂ ਏਕੜ ਜਮੀਨ ਦਰਿਆ ਦੀ ਮਾਰ ਹੇਠ ਆ ਗਈ ਹੈ। ਸਪੋਕਸਮੈਨ

## ਕੁਮਾਰ ਸਵਾਮੀ ਨੇ ਬੀਜ ਮੰਤਰ ਨਾਮੀ ਕਿਤਾਬ ਰਾਹੀਂ ਮੋਟੀ ਰਕਮ ਵਸੂਲੀ

ਨਾਭਾ (31 ਮਈ) ਨਾਭਾ ਵਿਖੇ ਚੱਲ ਰਹੇ 234ਵੇਂ ਦੁਖ ਨਿਵਾਰਨ ਸਮਾਗਮ ਦੀ ਸਮਾਪਤੀ ਮੌਕੇ ਹੋਏ ਰਮਾਇਣ ਦੇ ਫਿਲਮੀ ਅਦਾਕਾਰ ਅਰੁਣ ਗੋਇਲ, ਫਿਰੋਜ਼ ਖਾਨ ਅਤੇ ਕੈਬਨਿਟ ਮੰਤਰੀ ਡਾ. ਬਲਦੇਵ ਰਾਮ ਚਾਵਲਾ ਨੇ ਸ਼ਿਰਕਤ ਕੀਤੀ। ਇਸ ਮੌਕੇ 'ਤੇ ਬਾਬੇ ਨੇ ਬੀਜ ਮੰਤਰ ਨਾਮੀ ਪੁਸਤਕ ਭਗਤਾਂ ਵਿੱਚ ਵੰਡੀ ਤੇ ਮੋਟੀ ਰਕਮ ਵਸੂਲੀ। ਸਮਾਗਮ ਦੇ ਅਖੀਰ ਵਿੱਚ ਬਾਬੇ ਨੇ ਐਲਾਨ ਕੀਤੇ ਕਿ ਹੁਣ ਸਿਰਫ ਓਹੀ ਭਗਤ ਮਿਲਣ ਜਿਨ੍ਹਾਂ ਨੇ 3100 ਰੁਪੈ ਦੀਆਂ ਪਰਚੀਆਂ ਕਟਵਾਈਆਂ ਹੋਈਆਂ ਹਨ। ਇਹ ਸੁਣਦਿਆਂ ਹੀ ਲੋਕਾਂ ਨੇ ਪਰਚੀਆਂ ਕਟਵਾਉਣੀਆਂ ਸ਼ੁਰੂ ਕਰ ਦਿੱਤੀਆਂ। ਜਿਨਾਂ ਲੋਕਾਂ ਨੇ ਬਾਬੇ ਨੂੰ ਵਿਸ਼ੇਸ਼ ਤੌਰ 'ਤੇ ਮਿਲਣਾ ਸੀ ਉਨ੍ਹਾਂ ਦੀਆਂ ਪਰਚੀਆਂ 11-11 ਹਜ਼ਾਰ ਰੁਪਏ ਵਿੱਚ ਕੱਟੀਆਂ ਗਈਆਂ। (ਸਪੋਕਸਮੈਨ)

## ਤਰਕਸ਼ੀਲਾਂ ਵੱਲੋਂ ਕੁਮਾਰ ਸਵਾਮੀ ਨੂੰ ਚੈਲੰਜ

ਮੁਹਾਲੀ (ਹਰਬੰਸ ਬਾਗੜੀ) ਤਰਕਸ਼ੀਲ ਸੁਸਾਇਟੀ ਪੰਜਾਬ ਨੇ ਅਖੌਤੀ ਬੀਜ ਮੰਤਰਾਂ ਰਾਹੀਂ ਸਮੱਸਿਆਵਾਂ ਦਾ ਇਲਾਜ ਕਰਨ ਵਾਲੇ ਕੁਮਾਰ ਸਵਾਮੀ ਨੂੰ ਚੈਲੰਜ ਕੀਤਾ ਕਿ ਉਹ ਸਾਡੇ ਦਿੱਤੇ ਹੋਏ ਮਰੀਜਾਂ ਨੂੰ ਬੀਜ ਮੰਤਰ ਰਾਹੀਂ ਠੀਕ ਕਰਕੇ ਦਿਖਾਵੇ ਤਾਂ ਸੁਸਾਇਟੀ ਉਸ ਨੂੰ 5 ਲੱਖ ਰੁਪੈ ਦਾ ਨਕਦ ਇਨਾਮ ਦੇਣ ਲਈ ਤਿਆਰ ਹੈ। (ਨਵਾਂ ਜ਼ਮਾਨਾ)

## ਜਿਸਮਾਨੀ ਸ਼ੋਸ਼ਣ ਦੇ ਮਾਮਲੇ 'ਚ ਪਾਦਰੀ ਦੀ ਗ੍ਰਿਫ਼ਤਾਰੀ ਦੇ ਆਦੇਸ਼

ਸਾਓ ਪੋਲੋ (22 ਮਈ) ਬ੍ਰਾਜ਼ੀਲ ਵਿੱਚ ਇੱਕ ਜੱਜ ਨੇ ਜਿਸਮਾਨੀ ਸ਼ੋਸ਼ਣ ਦੇ ਮਾਮਲੇ 'ਚ ਇੱਕ ਪਾਦਰੀ ਨੂੰ ਗ੍ਰਿਫ਼ਤਾਰ ਕਰਨ ਦਾ ਆਦੇਸ਼ ਦਿੱਤਾ ਹੈ। ਜਿਸ ਨੇ ਰੀਉ ਡੀ ਜਨੇਰੀਉ ਵਿਖੇ ਇੱਕ ਮੁੰਡੇ ਦਾ ਜਿਸਮਾਨੀ ਸ਼ੋਸ਼ਣ ਕੀਤਾ ਸੀ। ਸਰਕਾਰੀ ਵਕੀਲ ਨੇ ਦੋਸ਼ ਲਾਇਆ ਕਿ ਪਾਦਰੀ ਮਾਰਸਨ ਮਾਈਕਲ ਸਟ੍ਰਾਚਾਨੇਸਕੀ ਨੇ ਤਿੰਨ ਸਾਲ ਪਹਿਲਾਂ ਇੱਕ ਗਿਰਜੇ ਦੇ ਕੰਮ ਵਿੱਚ ਹੱਥ ਵਟਾਉਣ ਵਾਲੇ 16 ਸਾਲ ਦੇ ਲੜਕੇ ਦਾ ਜ਼ਬਰੀ ਜਿਸਮਾਨੀ ਸ਼ੋਸ਼ਣ ਕੀਤਾ ਸੀ। (ਸਪੋਕਸਮੈਨ)

## ਡੇਰਾ ਮਾਈਦਾਸ ਦੇ ਮੁਖੀ ਸੰਤ ਪ੍ਰਧਾਨ ਸਿੰਘ ਦੀ ਹੱਤਿਆ

ਮਾਹਿਲਪੁਰ, 16 ਮਈ (ਪੱਤਰ ਪ੍ਰੇਰਕ): ਇੱਥੋਂ ਦੇ ਨੇੜਲੇ ਪਿੰਡ ਬੱਡੋਂ ਵਿਖੇ ਅੱਜ ਤੜਕਸਾਰ ਕਾਰ ਸਵਾਰ ਅਣਪਛਾਤੇ ਨੌਜਵਾਨਾਂ ਨੇ ਪਿੰਡ ਦੀ ਸੰਘਣੀ ਆਬਾਦੀ ਵਿਚਕਾਰ ਇੱਕ ਡੇਰੇ ਦੇ ਮੁਖੀ ਦਾ ਗੋਲੀਆਂ ਮਾਰ ਕੇ ਕਤਲ ਕਰ ਦਿੱਤਾ। ਪੰਜਾਬੀ ਟ੍ਰਿਬਿਊਨ

*ਸੰਗ੍ਰਹਿ ਕਰਤਾ : ਵਿਜੈ ਬੰਬੇਲੀ*

## ਫ਼ਗਵਾੜਾ ਵਿਖੇ ਸ਼ਹੀਦਾਂ ਦੀ ਯਾਦ 'ਚ ਮਸ਼ਾਲ ਮਾਰਚ

**ਇਕਾਈ ਜਰਗ: ਤਰਕਸ਼ੀਲ ਚੇਤਨ ਕਾਫ਼ਲਾ:** ਇਸ ਇਕਾਈ ਵੱਲੋਂ 23 ਮਾਰਚ ਦੇ ਸ਼ਹੀਦਾਂ ਦੀ ਯਾਦ 'ਚ ਚੇਤਨ ਕਾਫ਼ਲਾ ਕੱਢਿਆ ਗਿਆ। ਇਹ ਕਾਫ਼ਲਾ ਪਿੰਡ ਜਰਗ ਤੋਂ ਸ਼ੁਰੂ ਹੋ ਕੇ ਜਰਗੜੀ, ਦੀਵਾ, ਨਸਰਾਲੀ, ਜੰਡਾਲੀ, ਨਿਜ਼ਾਮਪੁਰ, ਲਸਾੜਾ, ਜ਼ੁਲਮਗੜ ਅਤੇ ਸਿਰਖਲੇ ਹੁੰਦਾ ਹੋਇਆ ਵਾਪਿਸ ਪਿੰਡ ਜਰਗ ਪਹੰਚਿਆ। ਇਸ ਕਾਫ਼ਲੇ ਦੌਰਾਨ ਦੋ ਪਿੰਡ ਨਿਜ਼ਾਮਪੁਰ ਅਤੇ ਲਸਾੜਾ ਵਿਖੇ ਪ੍ਰੋਗਰਾਮ ਵੀ ਪੇਸ਼ ਕੀਤਾ ਗਿਆ। ਇਸ ਵਿਚ ਜਗਜੀਤ ਦਾਊਦਪੁਰ ਜੀ ਦੀ ਨਿਰਦੇਸ਼ਨਾ ਹੇਠ ਨਾਟਕ 'ਬੁੱਤ ਜਾਗ ਪਿਆ' ਖੇਡਿਆ ਗਿਆ। ਕਾਕਾ ਮਨਜੋਤ ਵੱਲੋਂ ਭਗਤ ਸਿੰਘ ਜੀ ਦਾ ਗੀਤ ਪੇਸ਼ ਕੀਤਾ ਗਿਆ। ਸਿਕੰਦਰ ਟੌਸਾ, ਜਗਜੀਤ ਦਾਊਦਪੁਰ, ਵਿੰਦਰ ਸਲਾਣਾ ਅਤੇ ਗੁਰਜੰਟ ਨਸਰਾਲੀ ਜੀ ਨੂੰ ਆਪਣੇ-ਆਪਣੇ ਵਿਚਾਰ ਪੇਸ਼ ਕੀਤੇ ਗਏ। ਜਾਦੂ ਦੇ ਟ੍ਰਿਕ ਸਿਕੰਦਰ ਟੌਸਾ ਅਤੇ ਬਲਜਿੰਦਰ ਸਲਾਣਾ ਜੀ ਨੇ ਪੇਸ਼ ਕੀਤੇ। ਪੱਤਰਕਾਰ ਬੇਅੰਤ ਸਿੰਘ ਬੈਨੀਪਾਲ ਅਤੇ ਬਲਵਿੰਦਰ ਸਿੰਘ ਕਰੌਂਕੀਆਂ ਜੀ ਦੀ ਬਦੌਲਤ ਇਹ ਕਾਫ਼ਲਾ ਅਖ਼ਬਾਰਾਂ ਅਤੇ ਟੈਲੀਵਿਜ਼ਨ 'ਤੇ ਵੀ ਦਿਖਾਇਆ ਗਿਆ। ਕਾਫ਼ਲੇ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਨਛੱਤਰ ਜਰਗੜੀ, ਭਰਪੂਰ ਜਰਗ, ਹਰਮੇਲ ਜਰਗ, ਗੁਰਜੰਟ ਨਸਰਾਲੀ, ਨਵਦੀਪ ਹੋਲ, ਗੁਰਦੀਪ ਹੋਲ, ਬਲਜਿੰਦਰ ਸਲਾਣਾ, ਵਿੰਦਰ ਸਲਾਣਾ, ਅਕਵਿੰਦਰ ਸਲਾਣਾ, ਮਨਰੂਪ ਟੌਸਾ, ਮਨਜੋਤ ਟੌਸਾ, ਰਾਜਪ੍ਰੀਤ ਟੌਸਾ, ਸੋਨੀ ਟੌਸਾ, ਜੱਗੀ ਬਰਧਾਲਾ, ਲਿਆਕਤ ਸਲਾਣਾ, ਬਿੱਟੂ ਸਟੂਡੀਓ ਸਲਾਣਾ ਨੇ ਭਰਵਾਂ ਸਹਿਯੋਗ ਦਿੱਤਾ।

*** ਸਿਕੰਦਰ ਟੌਸਾ**

**ਇਕਾਈ ਫ਼ਗਵਾੜਾ: ਮਸ਼ਾਲ ਮਾਰਚ ਤੇ ਰੈਲੀ:** ਇਕਾਈ ਦੀ ਪਹਿਲ-ਕਦਮੀਂ ਤੇ ਸਥਾਨਕ ਇਲਾਕੇ ਵਿਚ ਹਮ-ਖ਼ਿਆਲ ਜਥੇਬੰਦੀਆਂ ਦੇ ਸਹਿਯੋਗ ਨਾਲ 23 ਮਾਰਚ ਨੂੰ ਸ਼ਹਿਰ ਵਿਚ ਮਿਸ਼ਾਲ ਮਾਰਚ ਕੀਤਾ ਗਿਆ। ਜਗਦੀਆਂ ਮਿਸ਼ਾਲਾਂ ਨਾਲ ਸ਼ਹੀਦਾਂ ਦੇ ਸੁਪਨਿਆਂ ਅਤੇ ਮਹਿੰਗਾਈ ਵਿਰੋਧੀ ਨਾਅਰੇ ਮਾਰਦਾ ਵਿਸ਼ਾਲ ਮਾਰਚ ਸ਼ਹਿਰ ਦੇ ਵੱਖ-ਵੱਖ ਬਾਜ਼ਾਰਾਂ ਵਿਚੋਂ ਦੀ ਹੁੰਦਾ ਹੋਇਆ ਪੁਰਾਣੀ ਦਾਣਾ ਮੰਡੀ ਵਿਖੇ ਸਮਾਪਤ ਹੋਇਆ। ਸ਼ਹਿਰ ਵਿਚ ਮਾਰਚ ਕਰਨ ਤੋਂ ਪਹਿਲਾਂ ਟਾਊਨ ਹਾਲ ਵਿਖੇ ਹੋਈ ਰੈਲੀ ਨੂੰ ਤਰਕਸ਼ੀਲ ਸੁਸਾਇਟੀ ਦੇ ਸੂਬਾ ਆਗੂ ਸੁਖਦੇਵ ਫਗਵਾੜਾ, ਜੋਨ ਜਲੰਧਰ ਦੇ ਆਗੂ ਜਸਵਿੰਦਰ ਸਿੰਘ, ਡੈਮੋਕਰੇਟਿਕ ਟੀਚਰਜ਼ ਫਰੰਟ ਦੇ ਆਗੂ ਲੈਕਚਰਾਰ ਹਰਮੇਸ਼ ਪਾਠਕ, ਬਲਾਕ ਫਗਵਾੜਾ ਦੇ ਪ੍ਰਧਾਨ ਲੇਖ ਰਾਜ ਭਾਟੀਆ, ਈ.ਟੀ.ਟੀ. ਯੂਨੀਅਨ ਕਪੂਰਥਲਾ ਦੇ ਆਗੂ ਸ੍ਰੀ ਗੁਰਮੁਖ ਸਿੰਘ, ਮਿਉਂਸਪਲ ਕਰਮਚਾਰੀ ਯੂਨੀਅਨ ਫਗਵਾੜਾ ਦੇ ਆਗੂ ਮੈਡਮ ਸੁਰਜੀਤ ਕੌਰ, ਗੌਰਮਿੰਟ ਟੀਚਰਜ਼ ਯੂਨੀਅਨ ਦੇ ਆਗੂ ਸਾਧੂ ਸਿੰਘ ਜੱਸਲ, ਨਗਰ ਕੌਂਸਲ ਸੈਨੀਟੇਸ਼ਨ ਕਮੇਟੀਆਂ, ਸਫ਼ਾਈ ਕਰਮਚਾਰੀ ਯੂਨੀਅਨ ਫਗਵਾੜਾ ਦੇ ਆਗੂ ਰਾਜੇਸ਼ ਬੌਬੀ ਅਤੇ ਜੋਤੀ ਬਘਾਣੀਆ ਆਦਿ ਨੇ ਸੰਬੋਧਨ ਕਰਦਿਆਂ ਸ਼ਹੀਦਾਂ ਦੇ ਸੁਪਨਿਆਂ ਦਾ ਰਾਜ ਸਿਰਜਣ ਲਈ ਸਭ ਇਨਸਾਫ਼ ਪਸੰਦ ਲੋਕਾਂ ਨੂੰ ਇਕੱਠੇ ਹੋ ਕੇ ਸੰਘਰਸ਼ਾਂ ਦੇ ਰਾਹ ਪੈਣਾ ਹੀ ਸਮੇਂ ਦੀ ਜ਼ਰੂਰਤ ਹੈ। ਇਸ ਸਮਾਗਮ ਵਿਚ ਪ੍ਰੀਤ ਸਾਹਿਤ ਸਭਾ ਫਗਵਾੜਾ ਦੇ ਮੈਂਬਰਾਂ ਨੇ ਵੀ ਵੱਡੀ ਪੱਧਰ 'ਤੇ ਸ਼ਮੂਲੀਅਤ ਕੀਤੀ।

***ਸੁਖਦੇਵ ਫਗਵਾੜਾ**

**ਇਕਾਈ ਰੂਪ ਨਗਰ: ਤਰਕਸ਼ੀਲ ਮੇਲਾ:** ਪਿੰਡ ਮਾਜਰੀ ਠੇਕੇਦਾਰਾਂ ਵਿਖੇ ਸ਼ਹੀਦ ਭਗਤ ਸਿੰਘ ਯੂਥ ਕਲੱਬ (ਰਜਿ:) ਮਾਜਰੀ ਠੇਕੇਦਾਰਾਂ ਵੱਲੋਂ ਪਿੰਡ ਦੀ ਸਮੂਹ ਪੰਚਾਇਤ ਅਤੇ ਤਰਕਸ਼ੀਲ ਸੁਸਾਇਟੀ ਰੂਪਨਗਰ ਦੇ ਸਹਿਯੋਗ ਸਦਕਾ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਜੀ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਸਟੇਜ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਪਿੰਡ ਦੀ ਸਰਪੰਚ ਸ੍ਰੀਮਤੀ ਜਗਦੇਵ ਕੌਰ ਅਤੇ ਬਲਦੇਵ ਸਿੰਘ ਰਾਏ ਜੀ ਵੱਲੋਂ ਕੀਤਾ ਗਿਆ। ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵੱਲੋਂ ਸਮਾਜ ਨੂੰ ਜਾਗਰੂਕ ਕਰਨ ਵਾਲੇ ਨਾਟਕ ਖੇਡੇ ਗਏ। ਕੁਲਵਿੰਦਰ ਮਾਹਲ ਵੱਲੋਂ ਜਾਦੂ ਸ਼ੋਅ ਪੇਸ਼ ਕੀਤਾ ਗਿਆ। ਸ਼ਹੀਦ ਭਗਤ ਸਿੰਘ ਯੂਥ ਕਲੱਬ ਮਾਜਰੀ ਦੇ ਮੈਂਬਰ ਜਸਵਿੰਦਰ, ਨਿਰਮਲ ਸਿੰਘ, ਹਰਵਿੰਦਰ ਸਿੰਘ, ਬਚਿੱਤਰ, ਗੁਰਦੀਸ਼, ਮਨਜੀਤ, ਕਸ਼ਮੀਰਾ, ਪ੍ਰੀਤੀ ਆਦਿਕ ਮੈਂਬਰਾਂ ਨੇ ਮੇਲੇ ਨੂੰ ਸਫ਼ਲ ਕਰਨ ਲਈ ਭਰਵਾਂ ਸਹਿਯੋਗ ਦਿੱਤਾ।

**ਚੇਤਨਾ ਕਾਫ਼ਲਾ:** ਇਕਾਈ ਰੂਪਨਗਰ ਅਤੇ ਸ਼ਹੀਦ ਭਗਤ ਸਿੰਘ ਯੂਥ ਕਲੱਬ ਮਾਜਰੀ ਠੇਕੇਦਾਰਾਂ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਇਕ ਜਾਗਰੂਕਤਾ ਕਾਫ਼ਲਾ ਪਿੰਡ ਮਾਜਰੀ ਠੇਕੇਦਾਰਾਂ ਦੇ ਸਰਪੰਚ ਸ੍ਰੀਮਤੀ ਜਗਦੇਵ ਕੌਰ ਅਤੇ ਸਮੂਹ ਪੰਚਾਇਤ ਨੇ ਕਾਫ਼ਲੇ ਨੂੰ ਹਰੀ ਝੰਡੀ ਵਿਖਾ ਕੇ ਰਵਾਨਾ ਕੀਤਾ। ਕਾਫ਼ਲੇ ਦੇ ਪ੍ਰੋਗਰਾਮਾਂ 'ਚ ਜਸਪਾਲ ਮਾਜਰੀ, ਮਾ: ਪ੍ਰੀਤਮ ਕੁਮਾਰ, ਦਵਿੰਦਰ ਸਰਥਲੀ, ਅਸ਼ੋਕ ਕੁਮਾਰ ਜੀ ਨੇ ਸ਼ਹੀਦੇ-ਆਜ਼ਮ ਭਗਤ ਸਿੰਘ ਜੀ ਦੇ ਬਾਰੇ ਉਨ੍ਹਾਂ ਦੀ ਸਮਝ ਤੋਂ ਜਾਣੂੰ ਕਰਵਾਇਆ ਅਤੇ ਇਨਕਲਾਬੀ ਗੀਤ ਵੀ ਪੇਸ਼ ਕੀਤੇ ਗਏ। ਪਵਨ ਕੁਮਾਰ ਰੱਤੋਂ ਨੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਨੂੰ ਤਿਆਗਣ ਲਈ ਤੇ ਵਿਗਿਆਨਕ



## ਨੰਗਲ ਡੈਮ 'ਚ ਸੈਮੀਨਾਰ: ਜੋਤਿਸ਼ ਨੂੰ ਝੁਠਲਾਇਆ

ਸੋਚ ਦਾ ਪੱਲਾ ਫੜ੍ਹਨ ਲਈ ਲੋਕਾਂ ਨੂੰ ਪ੍ਰੇਰਿਆ। ਕਾਫ਼ਲੇ ਦੌਰਾਨ ਅਜੀਤ ਪ੍ਰਦੇਸੀ, ਅਸ਼ੋਕ ਕੁਮਾਰ, ਮਾਸਟਰ ਪ੍ਰੀਤਮ ਕੁਮਾਰ ਅਤੇ ਪਵਨ ਕੁਮਾਰ ਰੱਤੋਂ ਨੇ ਸ਼ਹੀਦਾਂ ਦੀ ਸੋਚ ਬਾਰੇ ਲੋਕਾਂ ਨੂੰ ਦੱਸਿਆ। ਇਸ ਕਾਫ਼ਲੇ ਵਿਚ ਗਿਆਨ ਚੰਦ, ਕੁਲਵਿੰਦਰ ਸਿੰਘ ਬਹਾਦਰਪੁਰ, ਹਰਵਿੰਦਰ ਫਿਰੋਜ਼ਪੁਰ (ਬੇਲਾ), ਸ਼ੈਲਿੰਦਰ ਸੋਹਾਲੀ, ਬਲਬੀਰ ਸਿੰਘ ਖੈਰਾਬਾਦ ਅਤੇ ਸ਼ਹੀਦ ਭਗਤ ਸਿੰਘ ਯੂਥ ਕਲੱਬ ਮਾਜਰੀ ਠੇਕੇਦਾਰਾਂ ਦੇ ਮੈਂਬਰ ਭਰਵੀਂ ਗਿਣਤੀ ਵਿਚ ਹਾਜ਼ਰ ਸਨ।

*** ਪਵਨ ਕੁਮਾਰ ਰੱਤੋਂ**

**ਇਕਾਈ ਨੰਗਲ ਡੈਮ: ਜੋਤਿਸ਼ ਤੇ ਸੈਮੀਨਾਰ:** ਇਸ ਇਕਾਈ ਵੱਲੋਂ ਜੋਤਿਸ਼ ਕਿੰਨਾ ਸੱਚ, ਕਿੰਨਾ ਝੂਠ ਵਿਸ਼ੇ 'ਤੇ ਸੈਮੀਨਾਰ ਕਾਮਰੇਡ ਰਾਮ ਕ੍ਰਿਸ਼ਨ ਭੜੋਲੀਆ ਯਾਦਗਾਰ ਹਾਲ ਅੱਡਾ ਮਾਰਕੀਟ ਨੰਗਲ ਟਾਊਨਸ਼ਿਪ ਵਿਖੇ ਕਰਵਾਇਆ ਗਿਆ। ਸੈਮੀਨਾਰ ਵਿਚ ਵਿਸ਼ੇਸ਼ ਤੌਰ 'ਤੇ ਪਹੁੰਚੇ ਮਾਸਟਰ ਸੁਰਜੀਤ ਸਿੰਘ ਦੌਧਰ ਜੀ ਨੇ ਜੋਤਿਸ਼ ਬਾਰੇ ਵਿਸਥਾਰ ਨਾਲ ਲੋਕਾਂ ਨੂੰ ਜਾਣਕਾਰੀ ਦਿੱਤੀ ਕਿ ਜੋਤਿਸ਼ ਇਕ ਪਾਖੰਡ ਹੈ। ਇਸ ਮੌਕੇ ਨੇਵਾ ਸ਼ਹਿਰ ਤੋਂ ਆਏ ਪ੍ਰਸਿੱਧ ਜਾਦੂਗਰ ਸੁਰਿੰਦਰ ਕਰੀਮਪੁਰੀ ਵੱਲੋਂ ਜਾਦੂ ਦੇ ਟ੍ਰਿਕ ਵਿਖਾ ਕੇ ਸੈਮੀਨਾਰ ਵਿਚ ਆਏ ਦਰਸ਼ਕਾਂ ਦਾ ਭਰਪੂਰ ਮਨੋਰੰਜਨ ਕੀਤਾ। ਜੋਤਿਸ਼ ਰਾਣਾ, ਰਵੀ ਗੱਗ ਤੇ ਸ਼ਿਵਾਲੀ ਠਾਕੁਰ ਨੇ ਪਾਖੰਡੀ ਬਾਬਿਆਂ ਦੇ ਪਾਖੰਡ ਤੋਂ ਸੁਚੇਤ ਕਰਦੀਆਂ ਕਵਿਤਾਵਾਂ ਬੋਲੀਆਂ। ਟਰੇਡ ਯੂਨੀਅਨ ਦੇ ਉੱਘੇ ਆਗੂ ਕਾਮਰੇਡ ਮਹਿੰਗਾ ਰਾਮ ਅਤੇ ਉੱਘੇ ਰੰਗਕਰਮੀ ਸ: ਫੁੱਲਵੰਤ ਸਿੰਘ ਮਨੋਚਾ ਜੀ ਨੇ ਲੋਕਾਂ ਨੂੰ ਆਪਣੇ ਵਿਚਾਰਾਂ ਰਾਹੀਂ ਤਰਕਸ਼ੀਲ ਬਣਨ ਦੀ ਸਲਾਹ ਦਿੱਤੀ। ਨੰਗਲ ਇਕਾਈ ਦੇ ਸੀਨੀਅਰ ਮੈਂਬਰ ਇੰਦਰਜੀਤ ਸਿੰਘ ਜੀ ਨੇ ਮਾਸਟਰ ਸੁਰਜੀਤ ਸਿੰਘ ਦੌਧਰ, ਜਾਦੂਗਰ ਸੁਰਿੰਦਰ ਕਰੀਮਪੁਰੀ, ਕਾਮਰੇਡ ਮਹਿੰਗਾ ਰਾਮ, ਉੱਘੇ ਰੰਗਕਰਮੀ ਸ: ਫੁੱਲਵੰਤ ਸਿੰਘ ਮਨੋਚਾ, ਜਤਿਨ ਰਾਣਾ, ਰਵੀ ਗੱਗ ਅਤੇ ਸ਼ਿਵਾਨੀ ਠਾਕੁਰ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ। ਸ: ਇੰਦਰਜੀਤ ਸਿੰਘ ਜੀ ਨੂੰ ਤਰਕਸ਼ੀਲ ਸੁਸਾਇਟੀ ਇਕਾਈ ਨੰਗਲ ਡੈਮ ਵੱਲੋਂ ਸਨਮਾਨਿਤ ਕੀਤਾ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਇਕਾਈ ਮੁਖੀ ਸ: ਹਰਨੇਕ ਸਿੰਘ ਨੇ ਨਿਭਾਈ ਅਤੇ ਸੈਮੀਨਾਰ ਵਿਚ ਪਹੁੰਚੇ ਸਾਰਿਆਂ ਦਾ ਧੰਨਵਾਦ ਕੀਤਾ। ਪਾਣੀ ਵਿਚ ਤਰਦਾ ਪੱਥਰ ਲੋਕਾਂ ਦੀ ਖਿੱਚ ਦਾ ਕੇਂਦਰ ਬਣਿਆ। ਇਸ ਮੌਕੇ 'ਤੇ ਇਕਾਈ ਨੰਗਲ ਡੈਮ ਦੇ ਸਮੂਹ ਮੈਂਬਰ ਕੁਲਦੀਪ ਰੰਦ, ਰਕੇਸ਼ ਕੁਮਾਰ, ਜਸਮੇਰ ਸਿੰਘ, ਬਹਾਦਰ ਸਿੰਘ, ਸੋਹਣ ਲਾਲ, ਰਾਮ ਲਾਲ, ਨਰਿੰਦਰ ਸਿੰਘ, ਗੁਰਜਿੰਦਰ ਸ਼ੌਕਰ, ਰਾਮਪਾਲ ਪਾਲੀ, ਨਰਾਇਣ ਦਾਸ ਬ੍ਰਹਪੁਰਾ, ਬੱਬਲ ਕੁਮਾਰ, ਮਾਸਟਰ ਗੁਰਨਾਮ ਸਿੰਘ, ਵਰਜੀਤ ਸਿੰਘ ਭੱਲੜੀ ਪ੍ਰਧਾਨ ਸ਼ਹੀਦ ਹਜ਼ਾਰਾ ਸਿੰਘ ਕਲੱਬ, ਹਰਪ੍ਰੀਤ ਸਿੰਘ ਸੂਰੇਵਾਲ, ਸੁਰਜੀਤ ਚੰਦ ਗੱਗ, ਦਵਿੰਦਰ ਸਰਥਲੀ ਅਤੇ ਪਲਵਿੰਦਰ ਕੁਮਾਰ ਨਯਾ ਨੰਗਲ ਡਾ: ਸ਼ਿਵ ਕੁਮਾਰ ਬਦਲੈਹੜੀ ਹਾਂਜ਼ਰ ਸਨ।

*** ਹਰਨੇਕ ਸਿੰਘ, ਨੰਗਲ ਡੈਮ**

**ਜੋਨ ਬਠਿੰਡਾ: ਇਕਾਈ ਭਾਗੀਵਾਂਦਰ: ਸੈਮੀਨਾਰ:** ਇਸ ਇਕਾਈ ਵੱਲੋਂ 4 ਅਪ੍ਰੈਲ, 2010 ਨੂੰ ਪਿੰਡ ਦੇ ਸਰਕਾਰੀ ਸਕੂਲ ਵਿੱਚ ਰਾਤ ਵੇਲੇ 'ਤਰਕਸ਼ੀਲਤਾ, ਅੰਧ-ਵਿਸ਼ਵਾਸ ਅਤੇ ਮਾਨਸਿਕ ਰੋਗ' ਵਿਸ਼ਿਆਂ 'ਤੇ ਸੈਮੀਨਾਰ ਕਰਵਾਇਆ ਗਿਆ। ਸ਼ੁਰੂਆਤ ਵਿੱਚ ਇਕਾਈ ਭਾਗੀਵਾਂਦਰ ਦੇ ਮੁਖੀ ਯੋਗਰਾਜ ਵੱਲੋਂ ਸਾਰਿਆਂ ਨੂੰ ਜੀ ਆਇਆਂ ਆਖਿਆ ਗਿਆ। ਜੋਨ ਬਠਿੰਡਾ ਦੇ ਮੁਖੀ ਰਣਜੀਤ ਸਿੰਘ ਨੇ ਤਰਕਸ਼ੀਲਤਾ ਸਬੰਧੀ ਜਾਣਕਾਰੀ ਦਿੱਤੀ। ਇਕਾਈ ਮੌੜ ਵੱਲੋਂ ਪਹੁੰਚੇ ਡਾ.ਯਾਦਵਿੰਦਰ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਉਸਤੋਂ ਬਾਅਦ ਵਿਸ਼ੇਸ਼ ਤੌਰ 'ਤੇ ਪਹੁੰਚੇ ਹੋਏ ਡਾ.ਰਾਜ ਕੁਮਾਰ ਜੀ ਨੇ ਮਾਨਸਿਕ ਰੋਗਾਂ ਸਬੰਧੀ ਭਰਪੂਰ ਜਾਣਕਾਰੀ ਦਿੱਤੀ ਅਤੇ ਦਰਸ਼ਕਾਂ ਦੇ ਸੁਆਲਾਂ ਦੇ ਜੁਆਬ ਵੀ ਦਿੱਤੇ। ਸੈਮੀਨਾਰ ਵਿੱਚ ਇਕਾਈ ਤਲਵੰਡੀ ਸਾਬੋ ਦੇ ਮੁਖੀ ਜਗਦੀਪ ਸਿੰਘ, ਬਲਦੇਵ ਸਿੰਘ, ਮਾ.ਚਾਨਣ ਸਿੰਘ ਤੋਂ ਇਲਾਵਾ ਪਿੰਡ ਵਿੱਚੋਂ ਵੱਡੀ ਗਿਣਤੀ ਵਿੱਚ ਵਿਦਿਆਰਥੀ ਅਤੇ ਔਰਤਾਂ ਨੇ ਹਿੱਸਾ ਲਿਆ। ਇਕਾਈ ਭਾਗੀਵਾਂਦਰ ਵੱਲੋਂ ਮੇਜਰ ਸ਼ਰਮਾ (ਮਾਨਸਿਕ ਸਿਹਤ ਵਿਭਾਗ) ਅਤੇ ਮਾ.ਜਸਵੀਰ ਸਿੰਘ ਨੇ ਵੀ ਆਏ ਹੋਏ ਮਹਿਮਾਨਾਂ ਦਾ ਧੰਨਵਾਦ ਕੀਤਾ। ਸੈਮੀਨਾਰ ਦੇਰ ਰਾਤ ਤੱਕ ਚੱਲਿਆ ਜਿਸ ਤੋਂ ਹਾਜ਼ਰ ਸਰੋਤਿਆਂ ਨੇ ਭਰਪੂਰ ਲਾਭ ਲਿਆ।

*** ਯੋਗ ਰਾਜ, ਭਾਗੀਵਾਂਦਰ**

**ਤਰਕਸ਼ੀਲ ਮੇਲੇ:** ਇਕਾਈ ਵੱਲੋਂ ਪਿੰਡ ਬੁਲਾਢੇ ਵਾਲਾ ਵਿਖੇ ਤਰਕਸ਼ੀਲ ਸਮਰਥਕਾਂ ਬੂਟਾ ਸਿੰਘ, ਹਰਚੰਦ ਸਿੰਘ, ਮਹਿੰਦਰ ਸਿੰਘ ਜੇ.ਈ. ਤੇ ਅਗਾਂਹਵਧੂ ਨੌਜਵਾਨਾਂ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਪਿੰਡ ਬਲਾਹੜ ਮਹਿਮਾ ਤੇ ਭਗਤੂਆਣਾ (ਫਰੀਦਕੋਟ) ਵਿਖੇ ਨੌਜਵਾਨ ਭਲਾਈ ਕਲੱਬਾਂ ਦੇ ਸਹਿਯੋਗ ਨਾਲ ਕਰਵਾਏ ਗਏ ਤਰਕਸ਼ੀਲ ਮੇਲਿਆਂ ਵਿੱਚ ਮਾਸਟਰ ਗਿਆਨ ਸਿੰਘ, ਮਾਸਟਰ ਬਲਜਿੰਦਰ ਸਿੰਘ ਬਿਕਰਮਜੀਤ, ਬਲਵੀਰ ਸਿੰਘ ਸੰਗਤ ਮੰਡੀ, ਮੇਜਰ ਗਹਿਰੀ, ਪੇਂਟਰ ਭਾਗ ਸਿੰਘ ਤੇ ਰਾਜਿੰਦਰ ਕੁਮਾਰ ਚੁੱਘੇ ਕਲਾਂ ਨੇ ਸਹਿਯੋਗ ਦਿੱਤਾ। ਜਾਦੂ ਦੇ ਸ਼ੋਅ ਕੁਲਵੰਤ ਸਿੰਘ ਤੇ ਸੁਖਵਿੰਦਰ ਨੇ ਵਿਖਾਏ। ਰਣਜੀਤ ਸਿੰਘ, ਭੂਰਾ ਸਿੰਘ ਮਹਿਮਾ ਸਰਜਾ ਤੇ ਨੇ ਵਿਚਾਰ ਪੇਸ਼ ਕੀਤੇ।

## ਤਲਵੰਡੀ ਸਾਬੋ ਦੀ ਵਿਸਾਖੀ ਤੇ ਤਰਕਸ਼ੀਲਤਾ ਦਾ ਸੁਨੇਹਾ

**ਆਂਗਣਵਾੜੀ ਟ੍ਰੇਨਿੰਗ ਸੈਂਟਰਾਂ 'ਚ ਪ੍ਰੋਗਰਾਮ:** ਬਠਿੰਡਾ ਵਿਖੇ ਪ੍ਰਿੰਸੀਪਲ ਮੈਡਮ ਸ਼ੈਲੀ ਦੀ ਪਹਿਲ ਕਦਮੀਂ ਤੇ ਆਂਗਣਵਾੜੀ ਵਰਕਰਾਂ ਲਈ ਲਗਾਏ ਗਏ ਟ੍ਰੇਨਿੰਗ ਕੈਂਪ 'ਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਕੁਲਵੰਤ ਸਿੰਘ ਨੇ ਜਾਦੂ ਦੇ ਖ਼ੇਲ੍ਹ ਵਿਖਾ ਕੇ ਭਰਮ ਭੁਲੇਖ਼ਿਆ ਨੂੰ ਦੂਰ ਕੀਤਾ। ਜੋਨ ਪ੍ਰਧਾਨ ਰਣਜੀਤ ਸਿੰਘ ਨੇ ਵਰਕਰਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ।

**ਇਕਾਈ ਬਠਿੰਡਾ: ਵਿਸਾਖੀ ਮੇਲਾ ਤਲਵੰਡੀ ਸਾਬੋ:** ਮੇਲੇ ਤੇ ਇਕਾਈ ਵੱਲੋਂ ਲਗਾਤਾਰ ਦੋ ਦਿਨ ਲਗਾਈ ਗਈ ਸਟੇਜ ਤੇ ਪੁਸਤਕ-ਪੋਸਟਰ ਪ੍ਰਦਰਸ਼ਨੀ ਲੋਕਾਂ ਲਈ ਖਿਚ ਦਾ ਕਾਰਣ ਬਣੀ ਰਹੀ। ਸਰਗਰਮ ਮੈਂਬਰਾਂ ਸਰਜੀਵਨ ਕੋਟ ਬਖ਼ਤੂ, ਜਗਤਾਰ ਕੋਟ ਬਖ਼ਤੂ, ਭਾਗ ਸਿੰਘ ਚੁੱਘੇ ਕਲਾਂ ਤੇ ਬੁੱਧ ਸਿੰਘ ਬਠਿੰਡਾ ਨੇ ਪ੍ਰਬੰਧਾਂ ਵਿੱਚ ਵਿਸ਼ੇਸ਼ ਯੋਗਦਾਨ ਪਾਇਆ। ਤਰਕਸ਼ੀਲਾਂ ਦੇ ਮੰਚ ਤੋਂ ਰਾਮ ਸਿੰਘ ਨਿਰਮਾਣ, ਸੁਰਿੰਦਰ ਕੁਮਾਰ ਤੇ ਬਲਜਿੰਦਰ ਸਿੰਘ ਨੇ ਲੋਕਾਂ ਨਾਲ ਵਿਚਾਰ ਸਾਂਝੇ ਕੀਤੇ। ਰਾਜਿੰਦਰ ਕੁਮਾਰ ਚੁੱਘੇ ਕਲਾਂ, ਮਾਸਟਰ ਗਿਆਨ ਸਿੰਘ, ਬਿਕਰਮਜੀਤ, ਭਾਗ ਸਿੰਘ, ਜ਼ੋਨ ਆਗੂ ਬਲਦੇਵ ਸਿੰਘ, ਐਡਵੋਕੇਟ ਅਵਤਾਰ ਸਿੰਘ, ਬਲਰਾਜ ਸਿੰਘ ਮੌੜ ਤੇ ਹਰਦੇਵ ਕਾਲਾਂਵਾਲੀ ਨੇ ਵੀ ਯੋਗਦਾਨ ਪਾਇਆ।

**ਖ਼ੂਨਦਾਨ ਦਿਵਸ ਤੇ ਤਰਕਸ਼ੀਲ ਚੇਤਨਾ ਕਾਫ਼ਲਾ:** ਇਕਾਈ ਵੱਲੋਂ ਨਾਮਵਰ ਖ਼ੂਨਦਾਨੀ ਸੰਸਥਾ ਯੂਨਾਈਟਡ ਵੈੱਲਫੇਅਰ ਸੁਸਾਇਟੀ ਵੱਲੋਂ ਖ਼ੂਨਦਾਨ ਦਿਵਸ ਤੇ ਕੱਢੇ ਗਏ ਚੇਤਨਾ ਕਾਫ਼ਲੇ 'ਚ ਭਰਵੀਂ ਸ਼ਮੂਲੀਅਤ ਕੀਤੀ। ਸੁਸਾਇਟੀ ਦੇ ਲੋਕ ਹਿਤੂ ਕਾਰਜਾਂ ਸਦਕਾ ਆਗੂਆਂ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ।

* **ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ**

**ਮਾਝਾ ਜੋਨ: ਇਕਾਈ ਤਰਨਤਾਰਨ: ਤਰਕਸ਼ੀਲ ਮੇਲਾ:** ਇਸ ਇਕਾਈ ਵੱਲੋਂ ਆਈ.ਟੀ.ਆਈ. ਕੱਦ ਗਿੱਲ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਸੰਜੀਵ ਬਾਗੜੀਆਂ ਤੇ ਰਜਵੰਤ ਬਾਗੜੀਆਂ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਉਣ ਨਾਲ ਹੋਈ। ਪੰਜ ਪਾਣੀ ਗੋਪਾਲਪੁਰਾ ਮੱਝਵਿੰਡ ਦੀ ਨਾਟਕ ਟੀਮ ਵੱਲੋਂ ਮੈਂ ਫਿਰ ਆਵਾਂਗਾ, ਟਿੱਲੇ ਵਾਲਾ ਸਾਧ ਨਾਟਕ ਅਤੇ ਮੈਂ ਧਰਤੀ ਪੰਜਾਬ ਦੀ ਤੇ ਠੇਕਿਆਂ ਨੂੰ ਅੱਗ ਲੱਗ ਜੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਤਰਕਸ਼ੀਲ ਜਾਦੂਗਰ ਸੇਵਾ ਸਿੰਘ ਨੇ ਜਾਦੂ ਦੇ ਖ਼ੇਲ੍ਹ ਵਿਖਾਏ ਜਦਕਿ ਜੋਗਿੰਦਰ ਗੋਪਾਲਪੁਰਾ ਤੇ ਰਜਵੰਤ ਬਾਗੜੀਆਂ ਨੇ ਆਪਣੀਆਂ ਤਕਰੀਰਾਂ ਰਾਹੀਂ ਲੋਕਾਂ ਨੂੰ ਤਰਕਸ਼ੀਲ ਸੋਚ ਦੇ ਧਾਰਨੀ ਬਣਨ ਲਈ ਆਖਿਆ। ਮੇਲੇ ਦੀ ਸਫ਼ਲਤਾ ਲਈ ਨਰਿੰਦਰ ਸ਼ੇਖ਼ ਚੱਕ, ਗੁਰਸੇਵਕ ਨੌਸ਼ਹਿਰਾ ਪੰਨੂਆ, ਸੰਜੀਵ ਬਾਗੜੀਆਂ, ਤਰਸੇਮ ਸਿੰਘ ਲਾਲੂ ਘੁੰਮਣ, ਕਲੱਬ ਦੇ ਪ੍ਰਧਾਨ ਸਿਮਰਜੀਤ ਸਿੰਘ ਤੇ ਸਰਪੰਚ ਕਸ਼ਮੀਰ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ।

**ਯੁਵਾ ਕੈਂਪਾਂ 'ਚ ਤਰਕਸ਼ੀਲ ਪ੍ਰੋਗਰਾਮ:** ਨਹਿਰੂ ਯੁਵਾ ਕੇਂਦਰ ਵੱਲੋਂ ਬਾਗੜੀਆਂ, ਕੱਦ ਗਿੱਲ, ਕੋਟਲੀ, ਸੇਰੋਂ, ਨੌਸ਼ਹਿਰਾ ਪੰਨੂਆਂ, ਕੰਗ, ਡਾਲੇ ਕੇ ਤੇ ਤਰਨਤਾਰਨ ਸ਼ਹਿਰਾਂ 'ਚ ਲਗਾਏ ਗਏ ਸੱਤ ਰੋਜ਼ਾ ਯੁਵਾ ਕੈਂਪਾਂ 'ਚ ਇਸ ਇਕਾਈ ਵੱਲੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਸਾਰੇ ਕੈਂਪਾਂ 'ਚ ਜਾਦੂ ਦੇ ਖ਼ੇਲ੍ਹ ਵਿਖਾਏ ਗਏ ਤੇ ਤਰਕਸ਼ੀਲਤਾ ਬਾਰੇ ਜਾਣਕਾਰੀ ਦਿੱਤੀ ਗਈ। ਇਸ ਸਰਗਰਮੀਂ 'ਚ ਨਰਿੰਦਰ ਸ਼ੇਖ ਚੱਕ, ਸੰਜੀਵ ਬਾਗੜੀਆਂ ਤੇ ਰਜਵੰਤ ਬਾਗੜੀਆਂ ਨੇ ਮੁੱਖ਼ ਰੋਲ ਅਦਾ ਕੀਤਾ। ਤਰਕਸ਼ੀਲ ਆਗੂਆਂ ਨੇ ਨੌਜਵਾਨਾਂ ਨੂੰ ਸਮਾਜ ਦੇ ਭਲੇ ਲਈ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ।

* **ਰਜਵੰਤ ਸਿੰਘ ਬਾਗੜੀਆਂ**

**ਇਕਾਈ ਅੰਮ੍ਰਿਤਸਰ: ਸੈਮੀਨਾਰ:** ਰੋਟਰੀ ਕਲੱਬ ਅੰਮ੍ਰਿਤਸਰ ਤੇ ਰੋਟਰੀ ਕਲੱਬ ਅੰਮ੍ਰਿਤਸਰ ਸਾਊਥ ਵੱਲੋਂ 27 ਮਈ ਤੇ 9 ਜੂਨ 2010 ਨੂੰ 'ਭਾਰਤੀ ਸਮਾਜ ਵਿੱਚ ਅੰਧ ਵਿਸ਼ਵਾਸ' ਵਿਸ਼ੇ ਤੇ ਸੈਮੀਨਾਰ ਕਰਵਾਏ ਗਏ, ਜਿਨ੍ਹਾਂ ਵਿੱਚ ਜੋਨ ਪ੍ਰਧਾਨ ਸੁਮੀਤ ਸਿੰਘ ਮੁੱਖ਼ ਵਕਤਾ ਦੇ ਤੌਰ ਤੇ ਸ਼ਾਮਲ ਹੋਏ। ਸੈਮੀਨਾਰਾਂ 'ਚ ਬੋਲਦਿਆਂ ਉਨ੍ਹਾਂ ਸਮਾਜ ਵਿੱਚ ਫ਼ੈਲੇ ਅੰਧ ਵਿਸ਼ਵਾਸਾਂ ਤੇ ਚੋਟ ਕਰਦਿਆਂ ਆਖਿਆ ਕਿ ਰੂੜੀਵਾਦੀ ਪ੍ਰਚਾਰ ਲਈ ਸਰਕਾਰਾਂ ਦੀਆਂ ਗਲਤ ਨੀਤੀਆਂ ਜ਼ਿੰਮੇਵਾਰ ਹਨ। ਉਨ੍ਹਾਂ ਕਿਹਾ ਕਿ ਦੁਨੀਆਂ ਭਰ ਵਿੱਚ ਕਿਸੇ ਦੈਵੀ ਸ਼ਕਤੀ, ਭੂਤ-ਪ੍ਰੇਤ ਤੇ ਰੂਹ-ਆਤਮਾ ਦੀ ਕੋਈ ਹੋਂਦ ਨਹੀਂ। ਉਨ੍ਹਾਂ ਸੈਮੀਨਾਰਾਂ 'ਚ ਹਾਜ਼ਰ ਲੋਕਾਂ ਨੂੰ ਚੰਗੇਰੇ ਸਮਾਜ ਤੇ ਚੰਗੀ ਜੀਵਨ ਜਾਂਚ ਲਈ ਵਿਗਿਆਨਕ ਸੋਚ ਨਾਲ ਜੁੜਨ ਦਾ ਸੱਦਾ ਦਿੱਤਾ। ਸੈਮੀਨਾਰਾਂ 'ਚ ਜਾਦੂਗਰ ਸੁਰਜਨ ਸਿੰਘ ਅਦਲੀਵਾਲ ਵੱਲੋਂ ਜਾਦੂ ਦੇ ਹੈਰਾਨ ਕਰ ਦੇਣ ਵਾਲੇ ਖ਼ੇਲ੍ਹ ਵਿਖਾਏ ਗਏ। ਰੋਟਰੀ ਕਲੱਬ ਅੰਮ੍ਰਿਤਸਰ ਦੇ ਪ੍ਰਧਾਨ ਰਾਜੇਸ਼ ਮਹਿਰਾ ਤੇ ਰੋਟਰੀ ਕਲੱਬ ਅੰਮ੍ਰਿਤਸਰ ਸਾਊਥ ਦੇ ਪ੍ਰਧਾਨ ਮਦਨ ਮੋਹਨ ਖੁਰਾਣਾ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਕੀਤੇ ਜਾ ਰਹੇ ਵਡਮੁੱਲੇ ਕਾਰਜ ਦੀ ਪ੍ਰਸ਼ੰਸ਼ਾ ਕੀਤੀ। ਦੋਹਾਂ ਕਲੱਬਾਂ ਵੱਲੋਂ ਤਰਕਸ਼ੀਲ ਆਗੂਆਂ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਸੈਕਟਰੀ ਦਵਿੰਦਰ ਸਿੰਘ, ਧਰਮਪਾਲ ਪੁਰੀ, ਤਰਕਸ਼ੀਲ ਮੈਂਬਰ ਬੀ.ਐੱਮ. ਸਿੰਘ, ਰਾਜਿੰਦਰ ਬਾਠ, ਬਲਦੇਵ ਰਾਜ, ਨਾਟਕ



## ਵਧਦੇ ਕਦਮ: ਖ਼ੀਵਾ ਕਲਾਂ 'ਚ ਸੈਮੀਨਾਰ, ਬੋਲੜ ਕਲਾਂ 'ਚ ਚੁਣੌਤੀ

ਕਾਰ ਜਤਿੰਦਰ ਬਰਾੜ, ਪ੍ਰੋ. ਹਰੀ ਸ਼ਰਮਾ, ਦਲਜੀਤ ਅਰੋੜਾ, ਸੁਰਿੰਦਰ ਸਿੰਘ ਤੇ ਕਈ ਹੋਰ ਰੋਟੇਰੀਅਨ ਸ਼ਾਮਲ ਸਨ।

* **ਸੁਮੀਤ ਸਿੰਘ**

**ਪਿੰਡ ਖੀਵਾ ਕਲਾਂ ਵਿਖੇ ਸਕੂਲਿੰਗ :** ਜ਼ੋਨ ਮਾਨਸਾ ਵੱਲੋਂ ਇਕਾਈ ਖੀਵਾ ਕਲਾਂ ਦੇ ਜ਼ਰੀਏ ਤਰਕਸ਼ੀਲ ਮੈਂਬਰਾਂ ਦਾ ਬੌਧਿਕ ਪੱਧਰ ਉਚੇਰਾ ਕਰਨ ਲਈ ਪਿੰਡ ਖੀਵਾ ਕਲਾਂ ਵਿਖੇ ਡੇਰਾ ਬਾਬਾ ਜੋਗੀ ਪੀਰ ਦੇ ਡੇਰੇ ਰਿਵੱਚ ਸਕੂਲਿੰਗ ਦਾ ਆਯੋਜਨ ਕੀਤਾ ਗਿਆ। ਪ੍ਰੋਗਰਾਮ ਦੇ ਸ਼ੁਰੂ ਵਿੱਚ ਇਕਾਈ ਦੇ ਮੁਖੀ ਵਰਿੰਦਰ ਕੁਮਾਰ ਵੱਲੋਂ ਸਾਰਿਆਂ ਨੂੰ ਜੀ ਆਇਆ ਕਿਹਾ ਗਿਆ। ਇਸ ਸਮੇਂ ਮੁੱਖ ਬੁਲਾਰੇ ਵਜੋਂ ਪਹੁੰਚੇ ਤਰਕਸ਼ੀਲ ਆਗੂ ਮਾਸਟਰ ਸੁਰਜੀਤ ਦੌਧਰ ਨੇ ਤਰਕਸ਼ੀਲ ਸਾਥੀਆਂ ਨੂੰ ਜੋਤਿਸ਼ ਬਾਰੇ ਪੂਰੀ ਡੂੰਘਾਈ ਵਿੱਚ ਜਾਣਕਾਰੀ ਦਿੰਦਿਆਂ ਸਮਝਾਇਆ ਕਿ ਜੋਤਿਸ਼ ਕਿਵੇਂ ਝੂਠ ਹੈ। ਇਸ ਸਮੇਂ ਜੋਨ ਮਾਨਸਾ ਦੇ ਜਥੇਬੰਦਕ ਮੁਖੀ ਸ੍ਰੀ ਅਮ੍ਰਿਤ ਰਿਸ਼ੀ ਨੇ ਸਟੇਜ ਸੰਚਾਲਨ ਕਰਦਿਆਂ ਸਾਥੀਆਂ ਨਾਲ ਵਾਅਦਾ ਕੀਤਾ ਕਿ ਅੱਗੇ ਤੋਂ ਵੀ ਗਿਆਨ ਦੀ ਪ੍ਰਾਪਤੀ ਲਈ ਯਤਨ ਜ਼ਾਰੀ ਰਹਿਣਗੇ। ਇਸ ਸਮਾਗਮ ਵਿੱਚ ਭਾਗ ਲੈਣ ਲਈ ਇਕਾਈ ਕੂਲਰੀਆਂ ਤੋਂ ਅਮਨ ਦੀ ਅਗਵਾਈ ਵਿੱਚ ਵੱਡੀ ਗਿਣਤੀ ਵਿੱਚ ਸਾਥੀਆਂ ਤੋਂ ਇਲਾਵਾ, ਇਕਾਈ ਜੋਗਾ ਤੋਂ ਹਰਬੰਸ ਬੁਰਜ ਢਿੱਲਵਾਂ ਅਤੇ ਭੀਖੀ ਦਿਨੇਸ਼ ਸੋਨੀ ਦੀ ਅਗਵਾਈ ਵਿੱਚ ਵੀ ਸਾਥੀ ਪਹੁੰਚੇ ਸਨ। ਇਕਾਈ ਬੀਰ ਖੁਰਦ ਤੋਂ ਸੁਖਵਿੰਦਰ ਸਿੰਘ ਆਪਣੇ ਪਰਿਵਾਰ ਸਮੇਤ ਪਹੁੰਚੇ। ਸੈਮੀਨਾਰ ਦੀ ਸਫ਼ਲਤਾ ਲਈ ਇਕਾਈ ਦੇ ਮੀਡੀਆ ਵਿਭਾਗ ਦੇ ਮੁਖੀ ਮਨਦੀਪ ਦੀਪੂ, ਰਵਿੰਦਰ ਕੁਮਾਰ, ਬੱਬੂ ਰਿਸ਼ੀ, ਗੁਰਪ੍ਰੀਤ, ਕੁਲਦੀਪ, ਜੋਰਾ ਸਿੰਘ ਅਤੇ ਬੂਟਾ ਖਾਨ ਦਾ ਅਹਿਮ ਯੋਗਦਾਨ ਰਿਹਾ।

* **ਮਨਦੀਪ ਦੀਪੂ**

**ਇਕਾਈ ਮਾਖਾ :** ਇਸ ਇਕਾਈ ਵੱਲੋਂ ਪਿੰਡ ਮੌਜੀਆ ਵਿਖੇ ਨਿਰਮਲ ਮੌਜੀਆ ਦੀ ਅਗਵਾਈ ਵਿੱਚ ਪਿੰਡ ਦੇ ਸੰਤ ਨਰਾਇਣ ਦਾਸ ਸਪੋਰਟਸ ਕਲੱਬ ਦੇ ਸਹਿਯੋਗ ਨਾਲ ਇੱਕ ਸੈਮੀਨਾਰ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਪ੍ਰਸਿੱਧ ਜੋਤਿਸ਼ ਮਾਹਿਰ ਬੁਲਾਰੇ ਸੁਰਜੀਤ ਦੌਧਰ ਮੁੱਖ ਬੁਲਾਰੇ ਵਜੋਂ ਪਹੁੰਚੇ। ਉਹਨਾਂ ਆਪਣੀ ਭਾਵਪੂਰਤ ਤਕਰੀਰ ਰਾਹੀਂ ਜੋਤਿਸ਼ੀਆਂ ਦੇ ਪਾਖੰਡ ਤੰਤਰ ਬਾਰੇ ਸੁਚੇਤ ਕਰਦਿਆਂ, ਇਹਨਾਂ ਦੇ ਭਰਮ ਜਾਲ ਵਿੱਚ ਫਸਣ ਤੋਂ ਸੁਚੇਤ ਕੀਤਾ ਗਿਆ।

**ਤਰਕਸ਼ੀਲ ਸੈਮੀਨਾਰ:** ਪਿੰਡ ਮਾਖਾ ਦੇ ਤਰਕਸ਼ੀਲ ਸਾਥੀ ਗੁਰਚੇਤ ਸਿੰਘ ਵੱਲੋਂ ਆਪਣੇ ਨਵੇਂ ਵਿੱਚ ਪ੍ਰਵੇਸ਼ ਸਮੇਂ ਸੈਮੀਨਾਰ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਜਥੇਬੰਦੀ ਦੇ ਸੂਬਾਈ ਸਾਹਿਤ ਵਿਭਾਗ ਦੇ ਮੁਖੀ ਮਾਸਟਰ ਬਲਵੀਰ ਚੰਦ ਲੌਂਗੋਵਾਲ ਮੁੱਖ ਬੁਲਾਰੇ ਵਜੋਂ ਪਹੁੰਚੇ। ਉਹਨਾਂ ਇਸ ਸਮਾਗਮ ਪਰਿਵਾਰਿਕ ਮੈਂਬਰਾਂ, ਰਿਸ਼ਤੇਦਾਰਾਂ ਅਤੇ ਹੋਰ ਆਏ ਸਰੋਤਿਆਂ ਨੂੰ ਸੰਬੋਧਨ ਸਮੇਂ ਬੇਲੋੜੀਆਂ ਪੁਰਾਤਨ ਰਸਮਾਂ ਤੋਂ ਬਚਣ ਲਈ ਪ੍ਰੇਰਿਤ ਕਰਦਿਆਂ ਸਮੇਂ ਦੇ ਹਾਣੀ ਬਣਕੇ ਚੱਲਣ ਦੀ ਸਲਾਹ ਦਿੱਤੀ। ਇਸ ਸਮੇਂ ਮਾਸਟਰ ਨਰਿੰਦਰ ਸਿੰਘ, ਪਰਮਜੀਤ ਸਿੰਘ, ਸੁਰਜੀਤ ਸਿੰਘ, ਕੁਲਵੀਰ ਸਿੰਘ, ਗੁਰਚੇਤ ਸਿੰਘ , ਨਿਰਮਲ ਮੌਜੀਆ ਆਦਿ ਵੀ ਹਾਜ਼ਰ ਸਨ।

* **ਪਰਮਜੀਤ ਮਾਖਾ।**

**ਇਕਾਈ ਪਟਿਆਲਾ:** ਪਟਿਆਲਾ ਦੇ ਕਸਬੇ ਸਨੌਰ ਨੇੜੇ ਸਥਿਤ ਪਿੰਡ ਬੋਲੜ ਕਲਾਂ ਵਿੱਚ ਲੋਕਾਂ ਦੀਆਂ ਬਿਮਾਰੀਆਂ ਦੂਰ ਕਰਨ ਦੇ ਨਾਂ ਤੇ ਚੌਕੀਆਂ ਲਗਾ ਰਹੇ ਅੱਧੀ ਦਰਜਨ ਦੇ ਕਰੀਬ ਅਖੌਤੀ ਸਿਆਣਿਆਂ ਦਾ ਪਿੰਡ ਦੀ ਪੰਚਾਇਤ ਨੇ ਗੰਭੀਰ ਨੋਟਿਸ ਲਿਆ ਹੈ। ਪਿੰਡ ਦੀ ਸਰਪੰਚ ਬੀਬੀ ਰਾਮ ਮੂਰਤੀ, ਪੰਚ ਪ੍ਰੇਮ ਸਿੰਘ, ਪੰਚ ਚਰਨ ਸਿੰਘ ਅਤੇ ਕੁੱਝ ਹੋਰ ਮੈਂਬਰਾਂ ਨੇ ਇਕ ਵਿਸ਼ੇਸ਼ ਮੀਟਿੰਗ ਕਰਕੇ ਇਕ ਮਤਾ ਪਾਸ ਕੀਤਾ ਤੇ ਪੰਚਾਇਤ ਨੇ ਡਿਪਟੀ ਕਮਿਸ਼ਨਰ ਪਟਿਆਲਾ ਤੇ ਐਸ, ਐਸ, ਪੀ ਨੂੰ ਬੇਨਤੀ ਪੱਤਰ ਭੇਜ ਕੇ ਇਨ੍ਹਾਂ ਅਖੌਤੀ ਸਿਆਣਿਆਂ ਵਿਰੁੱਧ ਕਾਰਵਾਈ ਕਰਨ ਲਈ ਲਿਖਿਆ, ਨਾਲ ਹੀ ਪਟਿਆਲਾ ਇਕਾਈ ਨੂੰ ਵੀ ਸਹਿਯੋਗ ਦੀ ਅਪੀਲ ਕੀਤੀ। ਇਸ ਤੇ ਤੁਰੰਤ ਕਰਵਾਈ ਕਰਦਿਆਂ ਪਟਿਆਲਾ ਇਕਾਈ ਅਤੇ ਜ਼ੋਨ ਦੇ ਬਹੁਤ ਸਾਰੇ ਤਰਕਸ਼ੀਲ ਕਾਰਕੁੰਨ, ਜਿਸ ਵਿੱਚ ਜ਼ੋਨ ਆਗੂ ਰਾਮ ਕੁਮਾਰ, ਰਾਮ ਸਿੰਘ ਬੰਗ, ਹਰਚੰਦ ਭਿੰਡਰ ਦੇ ਨਾਲ ਇਕਾਈ ਆਗੂ ਰਮਣੀਕ ਸਿੰਘ, ਸੁਰਿੰਦਰ ਪਾਲ, ਸਾਹਿਲ, ਸੁਖਵਿੰਦਰ ਸਿੰਘ ਪਿੰਡ ਬੋਲੜ ਕਲਾਂ ਪੁਹੰਚੇ। ਤਰਕਸ਼ੀਲ ਕਾਰਕੁੰਨਾ ਨੇ ਪਿੰਡ ਦੇ ਹੀ ਸਰਕਾਰੀ ਮਿਡਲ ਸਕੂਲ ਵਿੱਚ ਆਪਣਾ ਪ੍ਰੋਗਰਾਮ ਪੇਸ਼ ਕਰਕੇ ਲੋਕਾਂ ਨੂੰ ਵਹਿਮਾ-ਭਰਮਾਂ ਵਿਰੁੱਧ ਜਾਗ੍ਰਿਤ ਕੀਤਾ। ਤਰਕਸ਼ੀਲ ਆਗੂਆਂ ਰਾਮ ਸਿੰਘ ਬੰਗ, ਲਾਭ ਸਿੰਘ ਨੇ ਲੋਕਾਂ ਦੇ ਇਕੱਠ 'ਚ ਅਖ਼ੌਤੀ ਬਾਬਿਆਂ ਨੂੰ ਖੁੱਲ੍ਹੀ ਚੁਣੌਤੀ ਦਿੱਤੀ ਤੇ ਸੁਸਾਇਟੀ ਵੱਲੋਂ ਰੱਖਿਆ ਇਨਾਮ ਜਿੱਤਣ ਦੀ ਪੇਸ਼ਕਸ਼ ਕੀਤੀ ਪਰ ਕਿਸੇ ਨੇ ਵੀ ਇਸ ਚੁਣੌਤੀ ਨੂੰ ਸਵੀਕਾਰ ਕਰਨ ਦਾ ਹੀਆ ਨਾ ਕੀਤਾ। ਸਕੂਲ ਦੀ ਮੁੱਖ ਅਧਿਆਪਕਾ, ਬਾਕੀ ਅਧਿਆਪਕਾਂ ਅਤੇ ਬੱਚਿਆਂ ਤੋਂ ਇਲਾਵਾ ਪਿੰਡ ਦੇ ਦਲੀਪ ਸਿੰਘ, ਜੈ ਕੁਮਾਰ ਰਾਣਾ, ਪ੍ਰੇਮ ਸਿੰਘ, ਸਾਧੂ ਸਿੰਘ ਆਦਿ ਨੇ ਵੀ ਇਸ ਪ੍ਰੋਗਰਾਮ ਨੂੰ ਬਹੁਤ ਸਰਾਹਿਆ।

ਰਾਮ ਸਿੰਘ ਬੰਗ, ਪਟਿਆਲਾ

# ਤੁਹਾਡੇ ਹੁੰਗਾਰੇ

➢ ਮਾਰਚ-ਅਪ੍ਰੈਲ ਦੇ ਅੰਕ ਵਿਚ ਡਾ: ਸ਼ਿਆਮ ਸੁੰਦਰ ਦੀਪਤੀ ਨੇ 'ਦਵਾਈਆਂ ਤੇ ਸਿਹਤ' ਸਬੰਧੀ ਬੜੀ ਹੀ ਜ਼ਰੂਰੀ ਤੇ ਕੀਮਤੀ ਲੇਖ ਲੜੀ ਸ਼ੁਰੂ ਕੀਤੀ ਹੈ, ਜਿਸ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ 'ਜੋ ਤਿੰਨ ਤੋਂ ਵੱਧ ਦਵਾਈਆਂ ਲਿਖਦਾ ਹੈ, ਉਹ ਕਿਸੇ ਦਵਾਈ ਕੰਪਨੀ ਦਾ ਏਜੰਟ ਹੈ।' ਅੱਜ ਤੱਕ ਜਿੰਨੇ ਵੀ ਡਾਕਟਰਾਂ ਪਾਸ ਜਾਣ ਦਾ ਮੌਕਾ ਮਿਲਿਆ ਹੈ, ਚਾਰ-ਪੰਜ ਨੂੰ ਛੱਡ ਕੇ, ਬਾਕੀ ਸਭ ਇਸੇ ਕਸਵੱਟੀ ਮੁਤਾਬਿਕ, ਦਵਾਈ ਕੰਪਨੀਆਂ ਦੇ ਏਜੰਟ ਹੀ ਹਨ।

*** ਸਾਹਿਬ ਸਿੰਘ, ਬਡਬਰ (ਬਰਨਾਲਾ)**

➢ 2005 ਤੋਂ ਆਪ ਜੀ ਦਾ ਮੈਗਜ਼ੀਨ ਲਗਾਤਾਰ ਪੜ੍ਹ ਰਿਹਾ ਹਾਂ। ਅੱਜ ਕੱਲ੍ਹ ਮੈਂ ਨਿਊਜ਼ੀਲੈਂਡ ਵਿਖੇ ਐਮ.ਬੀ.ਏ. ਦੀ ਪੜ੍ਹਾਈ ਕਰ ਰਿਹਾ ਹਾਂ। ਮੇਰੇ ਪਿਤਾ ਜੀ ਮੈਨੂੰ ਇਹ ਮੈਗਜ਼ੀਨ ਭੇਜ ਰਹੇ ਹਨ। ਮੈਂ ਇਥੇ ਆ ਕੇ ਸੋਚਦਾ ਸੀ ਕਿ ਸ਼ਾਇਦ ਭਾਰਤ ਤੋਂ ਬਾਹਰ ਗਏ ਲੋਕਾਂ ਦੀ ਸੋਚ ਸਾਡੇ ਲੋਕਾਂ ਨਾਲੋਂ ਵੱਖ ਹੋਵੇਗੀ ਪਰ ਮੈਂ ਇਥੇ ਇਹ ਵੇਖ ਕੇ ਹੈਰਾਨ ਹੋਇਆ ਹਾਂ ਕਿ ਇਥੇ ਤਾਂ ਇੰਡੀਆ ਨਾਲੋਂ ਵੀ ਲੋਕ ਜ਼ਿਆਦਾ ਵਹਿਮੀ ਹਨ। ਹੈਰਾਨੀ ਇਸ ਗੱਲ ਦੀ ਵੀ ਹੈ ਕਿ ਇਥੇ ਆ ਕੇ ਸਾਡੇ ਹੀ ਲੋਕ ਆਪਣੇ ਲੋਕਾਂ ਨੂੰ ਜੋਤਿਸ਼ੀ, ਮੌਲਵੀ ਤੇ ਬਾਬੇ ਬਣ ਕੇ ਲੁੱਟ ਰਹੇ ਹਨ। ਇਕ ਫੰਕਸ਼ਨ ਵਿਚ ਮੈਨੂੰ ਬੋਲਣ ਦਾ ਮੌਕਾ ਮਿਲਿਆ। ਮੈਂ ਤਰਕਸ਼ੀਲ ਸੋਚ ਦੇ ਆਧਾਰ 'ਤੇ ਲੈਕਚਰ ਦਿੱਤਾ, ਜਿਸਨੂੰ ਬਹੁਤ ਸਾਰੇ ਲੋਕਾਂ ਨੇ ਪਸੰਦ ਕੀਤਾ। ਮੇਰੇ ਕੁਝ ਦੋਸਤਾਂ ਨੂੰ ਮੈਗਜ਼ੀਨ ਦੀ ਭਾਸ਼ਾ ਬਹੁਤ ਔਖੀ ਲੱਗੀ ਹੈ। ਕਈ ਆਰਟੀਕਲ ਵੀ ਕਾਫ਼ੀ ਗੁੰਝਲਦਾਰ ਸਨ। ਮੈਗਜ਼ੀਨ ਦੀ ਭਾਸ਼ਾ ਸੌਖੀ ਤੇ ਸਰਲ ਬਣਾਈ ਜਾਵੇ।

*** ਮੁਨੀਸ਼ ਕਟਾਰੀਆ, ਨਿਊਜ਼ੀਲੈਂਡ**

➢ ਮਈ-ਜੂਨ ਦਾ ਅੰਕ 'ਚ ਮੁੱਖ ਪੰਨੇ ਤੇ ਛਪੀ ਕੁਟੇਸ਼ਨ ਦਾ ਸੁਨੇਹਾ ਵਧੀਆ ਲੱਗਾ। ਮਰਦਮ ਸ਼ੁਮਾਰੀ, ਖ਼ੇਤਾਂ 'ਚ ਮੌਤ ਉੱਗਦੀ ਹੈ, ਰਾਜਨੀਤੀ 'ਚ ਧਰਮ ਦਾ ਦਖ਼ਲ ਤੇ ਮਨੋਰੋਗ ਮਾਹਿਰ ਦੀ ਕਲਮ ਤੋਂ ਰਚਨਾਵਾਂ ਵਧੀਆ ਸਨ। ਪਦਾਰਥਵਾਦ ਦਾ ਵਿਰੋਧ ਕਿਉਂ ? ਲੇਖ ਪੜ੍ਹਨ ਲਈ ਸਪੈਸ਼ਲ ਸਮਾਂ ਕੱਢਿਆ। ਲੇਖ਼ਕ ਦੀ ਭਾਸ਼ਾ ਤਾਂ ਸੌਖੀ ਹੈ ਪਰ ਵਿਸ਼ਾ ਗੰਭੀਰ।

*** ਮੁਖਵਿੰਦਰ ਸਿੰਘ, ਚੋਹਲਾ ਸਾਹਿਬ (ਅੰਮ੍ਰਿਤਸਰ)**

➢ ਇਸ ਅੰਕ 'ਚ 'ਆਸਤਿਕਾਂ ਦੀ ਨਾਸਤਿਕਤਾ 'ਤੇ ਟੇਕ' ਲੇਖ ਬਹੁਤ ਵਧੀਆ ਲੱਗਿਆ। ਗਰੀਬੀ, ਭ੍ਰਿਸ਼ਟਾਚਾਰੀ ਤੇ ਬੇ-ਰੁਜ਼ਗਾਰੀ ਦੀ ਮਾਰ ਝੱਲ ਰਹੇ ਭਾਰਤ ਵਾਸੀ ਨਾਲ-ਨਾਲ ਅੰਧ-ਵਿਸ਼ਵਾਸ਼ੀ ਅਤੇ ਵਹਿਮਾਂ-ਭਰਮਾਂ ਦੀ ਮਾਰ ਝੱਲ ਰਹੇ ਹਨ।

*** ਬੀਰਬਲ ਕ੍ਰਾਂਤੀ, ਸੀਂਗੋ (ਬਠਿੰਡਾ)**

➢ ਵੈਸੇ ਤਾਂ ਤਰਕਸ਼ੀਲ ਮੈਗਜ਼ੀਨ ਹਮੇਸ਼ਾ ਹੀ ਬਹੁਤ ਵਧੀਆ ਹੁੰਦਾ ਹੈ। ਇਸ ਅੰਕ ਦਾ ਇੱਕ-ਇੱਕ ਮੋਤੀ ਗਾਨੀ ਵਿੱਚ ਪਰੋਣ ਵਾਲਾ ਹੈ। ਮੈਗਜ਼ੀਨ 'ਚ ਛਪੀਆਂ ਸਾਰੀਆਂ ਰਚਨਾਵਾਂ ਪਾਠਕਾਂ ਵਾਸਤੇ ਰਾਹ ਦਰਸਾਊ ਹਨ ਜਿਵੇਂ ਡਾ.ਸੁੱਚਾ ਸਿੰਘ ਗਿੱਲ ਜੀ ਦਾ ਸਿੱਖਿਆ ਦਾ ਅਧਿਕਾਰ ਵਧੀਆ ਸੀ। ਪ੍ਰੋ.ਸ਼ੁਭ ਪ੍ਰੇਮ ਦਾ ਤਕਨਾਲੋਜੀ ਦੀ ਸਿਆਸਤ ਤੇ ਹੇਮ ਰਾਜ ਸਟੈਨੋ ਜੀ ਦਾ ਪਦਾਰਥਵਾਦ ਦਾ ਵਿਰੋਧ ਕਿਉਂ ?,ਡਾ.ਅਜਨਾਤ ਜੀ ਦਾ ਆਸਤਿਕਾਂ ਦੀ ਨਾਸਤਿਕਤਾ ਤੇ ਟੇਕ ਕਿਉਂ, ਬਹੁਤ ਵਧੀਆ ਲੱਗੇ। ਜਸਵੰਤ ਮੁਹਾਲੀ ਦਾ ਵਿਚਾਰ ਪ੍ਰਵਾਹ ਤਾਰੀਫ ਦੇ ਕਾਬਲ ਹੈ। 'ਰਾਜਨੀਤੀ ਵਿੱਚ ਧਰਮ' ਲੇਖ਼ ਗੌਰ ਕਰਨ ਵਾਲਾ ਹੈ ਪਰ ਵਿਜੇ ਬੰਬੇਲੀ ਜੀ ਦਾ ਲੇਖ 'ਖੇਤਾਂਵਿਚ ਹੁਣ ਮੌਤ ਉੱਗਦੀ ਹੈ' ਕੰਬਣੀ ਛੇੜ ਗਿਆ ਜੋ ਕਿ ਸਮੁੱਚੀ ਮਾਨਵ ਜਾਤੀ ਦੇ ਹਿਤ ਵਿੱਚ ਹੈ। ਸਾਰੀਆਂ ਲਿਖ਼ਤਾਂ ਦੇ ਲੇਖ਼ਕ ਵਧਾਈ ਦੇ ਪਾਤਰ ਹਨ।

*** ਜਾਗੀਰ ਕੌਰ, ਮੀਰਾਂ ਕੋਟ**

➢ ਜਿਸ ਲਗਨ ਤੇ ਮਿਹਨਤ ਨਾਲ 'ਤਰਕਸ਼ੀਲ' ਅਦਾਰਾ ਸਮਾਜ ਵਿੱਚੋਂ ਅੰਧਵਿਸ਼ਵਾਸ ਦੂਰ ਕਰਨ ਲਈ ਦਿਨ ਰਾਤ ਕੋਸ਼ਿਸ਼ਾਂ 'ਚ ਜੁਟਿਆ ਹੋਇਆ, ਮੁਬਾਰਕਬਾਦ ਦਾ ਹੱਕਦਾਰ ਹੈ। ਇਸ ਅੰਕ 'ਚ ਜ਼ਿੰਦਗੀ ਦੇ ਹਰ ਖੇਤਰ ਨਾਲ ਸਬੰਧਤ ਛਪੀ ਸਮਗਰੀ ਨੇ ਸਮਾਜ ਦੀਆਂ ਹਨੇਰੀਆਂ ਨੁੱਕਰਾਂ 'ਚ ਲੱਗੇ ਜਾਲੇ ਸਾਫ ਕਰਨ ਵਿੱਚ ਮੱਦਦਗਾਰ ਹੋਣ ਦਾ ਸਬੂਤ ਦਿੱਤਾ ਹੈ।

*** ਪ੍ਰੀਤਮ ਸਿੰਘ, ਦੇਹਰਾਦੂਨ**

➢ ਮਈ-ਜੂਨ ਦੇ ਅੰਕ ਵਿੱਚ ਹਰ ਵਾਰ ਦੀ ਤਰ੍ਹਾਂ ਸੰਪਾਦਕੀ, ਸਿੱਖਿਆ ਦਾ ਅਧਿਕਾਰ, ਪਦਾਰਥਵਾਦ ਦਾ ਵਿਰੋਧ ਕਿਉਂ ?, ਆਦਿ ਲੇਖ ਪਾਠਕਾਂ ਦੀ ਸੋਚ ਨੂੰ ਟੁੰਬਦੇ ਹਨ ਅਤੇ ਜਾਣਕਾਰੀ ਵਿੱਚ ਵਾਧਾ ਕਰਦੇ ਹਨ। ਮਿੰਨੀ ਕਹਾਣੀ ਦੀ ਘਾਟ ਰੜਕੀ। ਮੈਗਜ਼ੀਨ ਦੇ ਮੁੱਖ ਪੰਨੇ 'ਤੇ ਹੀ ਛਪੀ ਫੋਟੋ ਨਾਲ ਸਬੰਧਤ ਸ਼ਬਦ ਵੀ ਲਿਖਿਆ ਕਰੋ, ਅੰਦਰ ਨਹੀਂ।

*** ਯੋਗ ਰਾਜ, ਭਾਗੀਵਾਂਦਰ**

➢ ਇਸ ਅੰਕ 'ਚ ਦਰਸ਼ਨ, ਚਿੰਤਨ, ਵੰਨਗੀ, ਮਿੰਨੀ ਕਹਾਣੀਆਂ ਤੇ ਸਾਰਾ ਮੈਟਰ ਹੀ ਬਹੁਤ ਪਸੰਦ ਆਇਆ। ਮੇਰੇ ਵੱਲੋਂ ਅਦਾਰੇ ਨੂੰ ਮੁਬਾਰਕਬਾਦ। *** ਬਖ਼ਸ਼ੀਸ਼ ਰੱਥੜੀਆਂ, ਮਲੋਟ**

➢ ਮਈ-ਜੂਨ ਦੇ ਅੰਕ 'ਚ ਸਾਰੀਆਂ ਰਚਨਾਵਾਂ ਪਸੰਦ ਆਈਆਂ। ਹਵਾ 'ਚ ਲਿਖੇ ਹਰਫ਼ ਕਾਲਮ ਦੀ ਬੇਸਬਰੀ ਨਾਲ ਉਡੀਕ ਰਹਿੰਦੀ ਹੈ। ਮਿੰਨੀ ਕਹਾਣੀਆਂ ਤੇ ਹੱਡ ਬੀਤੀਆਂ ਦੀ ਘਾਟ ਰੜਕਦੀ ਹੈ। ਕਹਾਣੀ ਹਰ ਵਾਰ ਦਿਆ ਕਰੋ।

*** ਵਰਿੰਦਰ ਕੌਰ (ਲੇਖਿਕਾ), ਅੰਮ੍ਰਿਤਸਰ**




ਲੁਧਿਆਣਾ ਵਿਖੇ ਹੋਏ ਜੋਤਿਸ਼ ਚੁਣੌਤੀ ਸਮਾਰੋਹ 'ਚ ਹਾਜ਼ਰ ਦਰਸ਼ਕਾਂ ਨੂੰ ਸੰਬੋਧਨ ਕਰਦੇ ਹੋਏ ਤਰਕਸ਼ੀਲ ਕਲਚਰਲ ਸੁਸਾਇਟੀ ਆਫ ਕੈਨੇਡਾ ਦੇ ਪ੍ਰਧਾਨ ਅਵਤਾਰ ਗਿੱਲ ਤੇ ਸਮਾਰੋਹ 'ਚ ਚੁਣੌਤੀ ਕਬੂਲ ਕਰਨ ਤੋਂ ਭੱਜੇ 'ਸਮਰਾਟ ਜੋਤਿਸ਼ੀਆਂ' ਦੇ ਨਾਂਵਾਂ ਵਾਲੀਆਂ ਖਾਲੀ ਪਈਆਂ ਕੁਰਸੀਆਂ ਫੋਟੋ : ਇੰਦਰਜੀਤ ਵਰਮਾ




ਸਰੀਰਦਾਨੀ ਮਾਤਾ ਕੌਸ਼ਲਿਆ ਦੇਵੀ ਦੇ ਰੋਪੜ ਵਿਖੇ ਧਾਰਮਿਕ ਰਸਮਾਂ ਤੋਂ ਬਿਨਾਂ ਹੋਏ ਸ਼ੋਕ ਸਮਾਰੋਹ ਦੇ ਦ੍ਰਿਸ਼, ਸੰਬੋਧਨ ਕਰਦੇ ਹੋਏ ਸਵਰਨ ਸਿੰਘ ਭੰਗੂ ਤੇ ਹਾਜ਼ਰ ਤਰਕਸ਼ੀਲ ਮੈਂਬਰ ਅਤੇ ਸਨੇਹੀ

If undelivered please return to :

# Tarksheel

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................

..........................................

..........................................

..........................................